ਨਹਿਰੂ ਬਾਲ ਪੁਸਤਕਾਲਯ

# ਭਾਰਤ ਵਿਚ ਹਾਕੀ

ਸਾਰਾਦਿੰਦੂ ਸਾਂਨਿਆਲ

ਕਵਰ ਚਿਤਰ
ਐੱਸ. ਭੱਟਾਚਾਰੀਆ

ਅਨੁਵਾਦਕ
ਸਰਵਣ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

## ਹਾਕੀ ਦੀ ਖੇਡ ਦਾ ਆਰੰਭ

ਕ੍ਰਿਕਟ ਤੇ ਫ਼ੁਟਬਾਲ ਵਾਂਗ ਹਾਕੀ ਵੀ ਖੁਲ੍ਹੇ-ਮੈਦਾਨ ਵਿਚ ਖੇਡੀ ਜਾਣ ਵਾਲੀ ਖੇਡ ਹੈ। ਇਹ ਗਿਆਰਾਂ ਗਿਆਰਾਂ ਖਿਡਾਰੀਆਂ ਦੀਆਂ ਦੋ ਟੋਲੀਆਂ ਵਿਚਕਾਰ ਘਾਹ ਵਾਲੇ ਜਾਂ ਰੜੇ ਮੈਦਾਨ ਉੱਤੇ ਇਕ ਸਖ਼ਤ ਗੇਂਦ ਅਤੇ ਹਾਕੀਆਂ ਨਾਲ ਖੇਡੀ ਜਾਂਦੀ ਹੈ। ਨਿਸ਼ਾਨਾ ਇਹ ਹੁੰਦਾ ਹੈ ਕਿ ਹਾਕੀ ਨਾਲ ਗੇਂਦ ਵਿਰੋਧੀ ਧਿਰ ਦੇ ਗੋਲ ਵਿਚ ਭੇਜੀ ਜਾਵੇ। ਇਸ ਖੇਡ ਨੂੰ 'ਮੈਦਾਨੀ ਹਾਕੀ' ਵੀ ਕਿਹਾ ਜਾਂਦਾ ਹੈ ਤਾਂ ਜੋ ਇਸ ਦਾ 'ਬਰਫ਼ਾਨੀ ਹਾਕੀ' ਨਾਲੋਂ ਨਿਖੇੜ ਹੋ ਸਕੇ ਜੋ ਸਖ਼ਤ ਜੰਮੀ ਹੋਈ ਬਰਫ਼ ਵਾਲੇ ਮੈਦਾਨ ਉੱਪਰ ਵਧੇਰੇ ਤੇਜ਼ੀ ਨਾਲ ਖੇਡੀ ਜਾਂਦੀ ਹੈ।

ਭਾਵੇਂ ਹਾਕੀ, ਫ਼ੁਟਬਾਲ ਦੀ ਤਰ੍ਹਾਂ ਬਹੁਤੇ ਦੇਸ਼ਾਂ ਵਿਚ ਨਹੀਂ ਖੇਡੀ ਜਾਂਦੀ ਅਤੇ ਉਹਦੇ ਜਿੰਨੀ ਹਰਮਨ ਪਿਆਰੀ ਵੀ ਨਹੀਂ, ਪਰ ਫੇਰ ਵੀ ਇਸ ਨੂੰ ਇਕ ਟੀਮ-ਖੇਡ ਵਜੋਂ ਓਲੰਪਿਕ ਖੇਡਾਂ ਵਿਚ ਸ਼ਾਮਲ ਕੀਤਾ ਗਿਆ ਹੈ। ਹਾਕੀ ਭਾਰਤ ਅਤੇ ਪਾਕਿਸਤਾਨ ਦੀ ਕੌਮੀ ਖੇਡ ਹੈ। ਇਹ ਦੋਵੇਂ ਦੇਸ਼ 1928 ਤੋਂ ਲੈ ਕੇ ਜਦੋਂ ਭਾਰਤ ਨੇ ਪਹਿਲੀ ਵਾਰ ਓਲੰਪਿਕ ਹਾਕੀ ਦਾ ਸੋਨੇ ਦਾ ਤਗ਼ਮਾ ਜਿੱਤਿਆ, ਸੰਸਾਰ-ਜੇਤੂ ਤੁਰੇ ਆ ਰਹੇ ਹਨ।



ਏਥਨਜ਼ ਦੀ ਇਕ ਕੰਧ ਉਤੇ ਬੁੱਲੀ ਕਰਦੇ ਹਾਕੀ ਖਿਡਾਰੀਆਂ ਦਾ ਉੱਕਰਿਆ ਹੋਇਆ ਚਿੱਤਰ

ਪੱਕੇ ਤੌਰ 'ਤੇ ਇਹ ਕਹਿਣਾ ਮੁਸ਼ਕਲ ਹੈ ਕਿ ਹਾਕੀ ਦੀ ਖੇਡ ਪਹਿਲਾਂ ਪਹਿਲ ਕਦੋਂ ਅਤੇ ਕਿਥੇ ਖੇਡੀ ਗਈ। ਹਾਂ, ਕੁਝ ਤੱਥ ਇਹ ਜ਼ਰੂਰ ਸਾਬਤ ਕਰਦੇ ਹਨ ਕਿ ਅਜੋਕੀ ਹਾਕੀ ਵਰਗੀ ਖੇਡ ਪੁਰਾਤਨ ਮਿਸਰ ਵਿਚ ਅੱਜ ਤੋਂ 4000 ਵਰ੍ਹੇ ਪਹਿਲਾਂ ਖੇਡੀ ਜਾਂਦੀ ਸੀ। 2000 ਪੂਰਬ ਈਸਵੀ ਵਿਚ ਨੀਲ ਵਾਦੀ ਦੇ ਮਿਨੀਆ ਸਥਾਨ ਦੇ ਨੇੜੇ ਬੇਨੀ ਹਸਨ ਵਿਚ ਬਣੇ ਇਕ ਮਕਬਰੇ ਦੀ ਕੰਧ ਉਤੇ ਉਲੀਕਿਆ ਇਕ ਚਿੱਤਰ ਮਿਲਿਆ ਹੈ ਜਿਸ ਵਿਚ ਅੱਜ ਦੀ ਹਾਕੀ ਦੀ ਖੇਡ ਵਾਂਗ ਦੋ ਜਣੇ ਬੁੱਲੀ ਕਰ ਰਹੇ ਹਨ। ਇਸ ਲੱਭਤ ਤੋਂ ਪਹਿਲਾਂ ਇਹ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਹਾਕੀ 500 ਪੂਰਬ ਈਸਵੀ ਵਿਚ ਈਰਾਨ 'ਚ ਸ਼ੁਰੂ ਹੋਈ। ਇਹ ਵਿਸ਼ਵਾਸ ਇਸ ਕਰ ਕੇ ਸੀ ਕਿ ਲਗਪਗ ਉਸੇ ਸਮੇਂ ਈਰਾਨੀ ਲੋਕ ਪੋਲੋ ਖੇਡਦੇ ਸਨ। ਪੋਲੋ, ਹਾਕੀ ਵਰਗੀ ਹੀ ਖੇਡ ਹੈ। ਇਉਂ ਜਾਪਦਾ ਹੈ ਕਿ ਪੋਲੋ ਹਾਕੀ ਨਾਲੋਂ ਵਧੇਰੇ ਸੁਧਰੀ ਤੇ ਸਰਦਾਰੀ ਵਾਲੀ ਖੇਡ ਸੀ ਤੇ ਹਾਕੀ ਇਸ ਤੋਂ ਪਹਿਲਾਂ ਖੇਡੀ ਜਾਂਦੀ ਸੀ।



ਏਥਨਜ਼ 'ਚ ਲੱਭਿਆ ਇਕ ਹੋਰ ਉੱਕਰਿਆ ਹੋਇਆ ਚਿੱਤਰ

ਈਰਾਨ ਤੋਂ ਇਹ ਖੇਡ ਯੂਨਾਨ ਚਲੀ ਗਈ ਅਤੇ ਰੋਮਨਾਂ ਵਿਚ ਪਰਚੱਲਤ ਹੋ ਗਈ। 1922 ਵਿਚ ਏਥਨਜ਼ ਵਿਚੋਂ ਅਜਿਹਾ ਸਬੂਤ ਮਿਲਿਆ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਪੁਰਾਤਨ ਯੂਨਾਨ ਵਿਚ ਹਾਕੀ ਵਰਗੀ ਖੇਡ ਖੇਡੀ ਜਾਂਦੀ ਸੀ। 500 ਪੂਰਬ ਈਸਵੀ ਵਿਚ ਥੈਮਿਸਟੋਕਲੀਜ਼ ਰਾਹੀਂ ਬਣਾਈ ਗਈ ਕੰਧ ਉਤੇ ਉੱਕਰਿਆ ਹੋਇਆ ਚਿੱਤਰ ਮਿਲਿਆ ਹੈ ਜਿਸ ਵਿਚ ਛੇ ਜਣੇ ਹਾਕੀ ਵਰਗੀ ਖੇਡ ਖੇਡਦੇ ਵਿਖਾਏ ਗਏ ਹਨ। ਉਨ੍ਹਾਂ ਵਿਚੋਂ ਦੋ ਜਣੇ ਬੁੱਲੀ ਕਰ ਰਹੇ ਹਨ। ਪਰ ਅਨੋਖੀ ਗੱਲ ਇਹ ਕਿ ਬੁੱਲੀ ਕਰਦੇ ਖਿਡਾਰੀਆਂ ਦੀਆਂ ਹਾਕੀਆਂ ਦੇ ਮੂੰਹ ਹੇਠਾਂ ਨੂੰ ਹਨ ਜਦ ਕਿ ਹੁਣ ਦੀ ਹਾਕੀ ਖੇਡ ਵਿਚ ਉੱਪਰ ਨੂੰ ਹੁੰਦੇ ਹਨ। ਕੁਝ ਸਾਲ ਹੋਏ ਏਥਨਜ਼ ਵਿਚੋਂ ਇਕ ਹੋਰ ਉੱਕਰਿਆ ਹੋਇਆ ਚਿੱਤਰ ਮਿਲਿਆ ਹੈ ਜਿਸ ਵਿਚ ਪ੍ਰਚੱਲਤ ਹਾਕੀ ਦੀ ਖੇਡ ਵਿਖਾਈ ਗਈ ਹੈ।

ਰੋਮਨਾਂ ਨੇ ਇਸ ਖੇਡ ਤੋਂ ਇਕ ਹੋਰ ਖੇਡ ਬਣਾ ਲਈ ਜਿਸ ਨੂੰ 'ਪਗਨੇਸ਼ੀਆ' ਕਿਹਾ ਜਾਣ ਲੱਗਾ। ਇਹ ਖੂੰਡੀ ਨਾਲ ਖੇਡੀ ਜਾਂਦੀ ਸੀ। ਗੇਂਦ ਖੰਭਾਂ ਉਤੇ



ਅਠਾਰਵੀਂ ਸਦੀ ਵਿਚ ਹਾਕੀ ਖੇਡਦੇ ਅਮਰੀਕਨ ਇੰਡੀਅਨ



ਚਮੜਾ ਮੜ੍ਹ ਕੇ ਬਣਾਈ ਜਾਂਦੀ ਸੀ। ਸੰਭਵ ਹੈ ਕਿ ਇਹ ਖੇਡ ਰੋਮਨ ਲਸ਼ਕਰਾਂ ਰਾਹੀਂ ਜਿੱਤੇ ਗਏ ਯੂਰਪੀਨ ਦੇਸ਼ਾਂ ਵਿਚ ਚਲੀ ਗਈ ਹੋਵੇ।

ਐਜ਼ਟਿਕ ਇੰਡੀਅਨਾਂ ਰਾਹੀਂ ਖੂੰਡੀ ਨਾਲ ਖੇਡੀ ਜਾਂਦੀ ਖੇਡ ਦੇ ਨਿਸ਼ਾਨ ਮੈਕਸੀਕੋ ਵਿਚ ਲੱਭੇ ਹਨ। ਇਹਦੇ ਵਿਚ ਕੋਈ ਸ਼ੱਕ ਨਹੀਂ ਕਿ ਅਮਰੀਕਨ ਇੰਡੀਅਨ ਕਬੀਲਿਆਂ ਰਾਹੀਂ ਖੂੰਡਿਆਂ ਨਾਲ ਖੇਡੀ ਜਾਂਦੀ ਮਾਰਖੋਰੀ ਖੇਡ ਹੁਣ ਦੀ ਹਾਕੀ ਨਾਲ ਕੋਈ ਬਹੁਤਾ ਮੇਲ ਨਹੀਂ ਖਾਂਦੀ। ਜਦੋਂ ਕਦੇ ਦੋ ਗੁਆਂਢੀ ਕਬੀਲੇ ਇਕ ਦੂਜੇ ਨੂੰ ਦੋਸਤਾਨਾ ਮੈਚ ਖੇਡਣ ਲਈ ਵੰਗਾਰਦੇ ਤਾਂ ਬੜੀ ਥਕਾ ਦੇਣ ਵਾਲੀ ਖੇਡ ਹੁੰਦੀ ਜੋ ਸੂਰਜ ਚੜ੍ਹਨ ਤੋਂ ਲੈ ਕੇ ਛਿਪਣ ਤਕ ਚਲਦੀ ਰਹਿੰਦੀ। ਦੋਹਾਂ ਪਾਸਿਆਂ ਦੇ ਗੋਲਾਂ ਦਾ ਫ਼ਾਸਲਾ ਕਈ ਕਈ ਮੀਲ ਹੁੰਦਾ ਤੇ ਦੋਹਾਂ ਟੀਮਾਂ ਦੇ ਖਿਡਾਰੀ ਇਕ ਇਕ ਹਜ਼ਾਰ ਦੀ ਗਿਣਤੀ ਤਕ ਹੁੰਦੇ। ਖੂੰਡੇ ਬੜੇ ਭਾਰੇ ਹੁੰਦੇ ਤੇ ਖਿਡਾਰੀ ਗੇਂਦ ਨੂੰ ਵਿਰੋਧੀ ਗੋਲ ਵਲ ਲੈ ਜਾਣ ਲਈ ਪੂਰਾ ਤਾਣ ਲਾਉਂਦੇ। ਇਹ ਖੇਡ ਇੰਨੀ ਮਾਰਖੋਰੀ ਹੁੰਦੀ ਕਿ ਕਈਆਂ ਦੀਆਂ ਖੋਪੜੀਆਂ ਟੁੱਟ ਜਾਂਦੀਆ ਤੇ ਕਈਆਂ ਦੀਆਂ ਲੱਤਾਂ ਬਾਹਾਂ। ਇਉਂ ਕਈ ਖਿਡਾਰੀ ਉਮਰ ਭਰ ਲਈ ਅਪਾਹਜ ਬਣ ਜਾਂਦੇ। ਕਈ ਵਾਰ ਇਉਂ ਵੀ ਹੁੰਦਾ ਕਿ ਕਈ ਖਿਡਾਰੀ ਖੇਡ ਦੇ ਮੈਦਾਨ ਵਿਚ ਹੀ ਮਰ ਜਾਂਦੇ। ਗੱਲ ਕੀ

ਮੈਚ ਤੋਂ ਬਾਅਦ ਦਾ ਦ੍ਰਿਸ਼ ਇਕ ਖੇਡਣ ਦੇ ਮੈਦਾਨ ਨਾਲੋਂ ਲੜਾਈ ਦੇ ਮੈਦਾਨ ਵਰਗਾ ਵਧੇਰੇ ਲੱਗਦਾ ।

ਕਈ ਸਦੀਆਂ ਪਹਿਲਾਂ ਤੋਂ ਕਈਆਂ ਯੂਰਪੀਨ ਦੇਸ਼ਾਂ ਵਿਚ ਹਾਕੀ ਵਰਗੀ ਖੇਡ ਵੱਖ ਵੱਖ ਨਾਵਾਂ ਨਾਲ ਖੇਡੀ ਜਾਂਦੀ ਰਹੀ । ਆਇਰਲੈਂਡ ਵਿਚ ਇਸ ਨੂੰ 'ਹਰਲੇ' ਕਿਹਾ ਜਾਂਦਾ ਸੀ । ਇਹ ਦੇਸ਼ ਦੀ ਕੌਮੀ ਖੇਡ ਸੀ । ਸਕਾਟਲੈਂਡ ਦੇ ਲੋਕਾਂ ਨੇ ਇਸ ਖੇਡ ਨੂੰ ਆਪਣਾ ਰੂਪ ਦਿੱਤਾ ਹੋਇਆ ਸੀ ਜੋ ਬਾਰ੍ਹਵੀਂ ਸਦੀ ਵਿਚ ਬੜੀ ਹਰਮਨ ਪਿਆਰੀ ਸੀ। ਉਹ ਇਸ ਖੇਡ ਨੂੰ 'ਸ਼ਿੰਟੀ' ਕਹਿੰਦੇ ਸਨ । ਇਹ ਦੋਵੇਂ ਖੇਡਾਂ ਮੜ੍ਹੀ ਹੋਈ ਕਾਰਕ ਜਾਂ ਰਬੜ ਦੀ ਗੇਂਦ ਨਾਲ ਖੇਡੀਆਂ ਜਾਂਦੀਆਂ ਸਨ । ਖੂੰਡੀਆਂ ਕਿਸੇ ਜੰਗਲੀ ਰੁੱਖ, ਕੇਕੜੇ ਜਾਂ ਬਲੂਤ ਤੋਂ ਖਿਡਾਰੀ ਆਪਣੀ ਪਸੰਦ ਮੁਤਾਬਕ ਵੱਢ ਲੈਂਦੇ ਸਨ । ਫ਼ਰਾਂਸ ਵਿਚ ਇਹ ਖੇਡ ਪੰਦਰ੍ਹਵੀਂ ਸਦੀ ਵਿਚ ਬੜੀ ਹਰਮਨ ਪਿਆਰੀ ਸੀ । 500 ਸਾਲ ਪੁਰਾਣਾ ਇਕ ਐਸਾ ਚਿੱਤਰ ਹੈ ਜਿਸ ਵਿਚ ਹਾਕੀ ਦੀ ਖੇਡ ਵਿਖਾਈ ਗਈ ਹੈ ।



ਫ਼ਰਾਂਸ ਵਿਚ ਹਾਕੀ ਦੀ ਖੇਡ ਦਰਸਾਉਂਦੀ ਇਕ ਪੁਰਾਣੀ ਤਸਵੀਰ (1486 ਈ:)

ਫ਼ਰਾਂਸ ਵਿਚ ਇਸ ਖੇਡ ਨੂੰ 'ਹੌਕਿਟ' ਕਿਹਾ ਜਾਂਦਾ ਸੀ ਜੋ ਕਿ ਇਕ ਪੁਰਾਣਾ ਫ਼ਰਾਂਸੀਸੀ ਸ਼ਬਦ ਹੈ ਅਤੇ ਜਿਸ ਦੇ ਅਰਥ ਹਨ ਇਕ ਲੰਮਾ ਨਰੋਆ ਖੂੰਡਾ ਜੋ ਚਰਵਾਹੇ ਵਰਤਦੇ ਹਨ । ਇਉਂ ਜਾਪਦਾ ਹੈ ਕਿ ਸ਼ਬਦ 'ਹਾਕੀ' ਇਸੇ ਫ਼ਰਾਂਸੀਸੀ ਸ਼ਬਦ ਤੋਂ ਲਿਆ ਗਿਆ ਹੈ । ਇਕ ਹੋਰ ਦੇਸ਼ ਜਿਸ ਵਿਚ ਹਾਕੀ ਨੇ ਪਹਿਲਾਂ ਪਹਿਲ ਜੜ੍ਹਾਂ ਜਮਾਈਆਂ ਹਾਲੈਂਡ ਹੈ ਜੋ ਨਰਮ, ਪਰ ਵੱਡੇ ਅਕਾਰ ਦੀ ਗੇਂਦ ਨਾਲ ਆਪਣੀ ਤਰ੍ਹਾਂ ਦੀ ਖੇਡ ਖੇਡਦਾ ਸੀ । ਪ੍ਰੰਤੂ ਜਿਸ ਦੇਸ਼ ਵਿਚ ਆਧੁਨਿਕ ਹਾਕੀ ਦਾ ਜਨਮ ਹੋਇਆ ਉਹ ਇੰਗਲੈਂਡ ਹੈ ਜਿਥੇ ਸੋਲ੍ਹਵੀਂ ਸਦੀ ਦੇ ਅੱਧ ਵਿਚ ਇਹ ਖੇਡ ਆਮ ਪ੍ਰਚੱਲਤ ਸੀ । ਇਸ ਖੇਡ ਨੂੰ 'ਬੈਂਡੀ' ਕਿਹਾ ਜਾਂਦਾ ਸੀ। ਇਸ ਤੋਂ ਵੀ ਪਹਿਲਾਂ ਲੱਗਪਗ 1425 ਈ: ਦੇ ਗੇੜ ਵਿਚ ਹਾਕੀ ਦੀ ਇਕ ਹੋਰ ਵੰਨਗੀ ਜਿਸ ਨੂੰ 'ਕਾਮਕ' ਜਾਂ 'ਕਾਮਕੇ' ਕਿਹਾ ਜਾਂਦਾ ਸੀ ਇੰਗਲੈਂਡ ਵਿਚ ਆਮ ਖੇਡੀ ਜਾਂਦੀ ਸੀ । ਇਹ ਨਾਂ ਸ਼ਾਇਦ ਸ਼ਬਦ 'ਕਾਮਾ' ਜੋ ਗੈਲਿਕ ਜ਼ਬਾਨ ਦਾ ਹੈ, ਜਿਸ ਦੇ ਅਰਥ ਹਨ ਖੂੰਡੀ, ਤੋਂ ਲਿਆ ਗਿਆ ਹੈ । ਸ਼ਬਦ 'ਹੌਕੀ' ਜਾਂ ਹਾਕੀ ਇਸ ਦੇ ਮੌਲਿਕ ਸ਼ਬਦ-ਜੋੜਾਂ ਵਿਚ ਪਹਿਲਾਂ ਪਹਿਲ 1838 ਵਿਚ ਵਰਤਿਆ ਗਿਆ ।

ਇਹ ਖੇਡ ਇੰਗਲੈਂਡ ਦੇ ਸਕੂਲਾਂ ਰਾਹੀਂ ਵਧੇਰੇ ਮਕਬੂਲ ਹੋਈ । ਸੰਨ 1800 ਦੇ ਨੇੜੇ ਤੇੜੇ ਟਾਨਬ੍ਰਿਜ ਸਕੂਲ ਦੇ ਲੜਕਿਆਂ ਨੇ ਨੇੜੇ ਦੇ ਦਰੱਖਤਾਂ ਤੋਂ ਸੋਟੀਆਂ ਵੱਢੀਆਂ, ਭਾਫ਼ ਦੇ ਤਾਅ ਨਾਲ ਉਨ੍ਹਾਂ ਵਿਚ ਲੋੜ ਅਨੁਸਾਰ ਖੁੰਡ ਪਾਏ ਤੇ ਫੇਰ ਇਕ ਵੱਡੀ ਚਿਮਨੀ ਵਿਚ ਸੁਕਾ ਕੇ ਹਾਕੀਆਂ ਬਣਾ ਲਈਆਂ । ਉਦੋਂ ਟੀਮ ਵਿਚ ਖਿਡਾਰੀਆਂ ਦੀ ਗਿਣਤੀ ਦੀ ਕੋਈ ਹੱਦ ਨਹੀਂ ਸੀ ਤੇ ਖੇਡ ਦੇ ਕੋਈ ਖ਼ਾਸ ਨਿਯਮ ਵੀ ਨਹੀਂ ਸਨ । ਇੰਗਲੈਂਡ ਦੇ ਕਈ ਪਬਲਿਕ ਸਕੂਲਾਂ ਵਿਚ ਵੱਖ ਵੱਖ ਤਰ੍ਹਾਂ ਦੀ ਹਾਕੀ ਖੇਡੀ ਜਾਂਦੀ ਸੀ ਭਾਵੇਂ ਕਿ ਫ਼ੁਟਬਾਲ ਵਧੇਰੇ ਖਿੱਚ ਰਖਦੀ ਸੀ।

ਇੰਗਲੈਂਡ ਦੀ ਪਹਿਲੀ ਹਾਕੀ ਕਲੱਬ ਬਲੈਕਹੀਥ ਕਲੱਬ ਸੀ ਜੋ 1608 ਵਿਚ ਲੰਡਨ ਵਿਚ ਗੌਲਫ਼ ਖੇਡਣ ਵਾਲਿਆਂ ਦੀ ਮੰਡਲੀ ਦੇ ਤੌਰ 'ਤੇ ਬਣੀ । ਇਹ ਕਲੱਬ ਬਾਅਦ ਵਿਚ ਹਾਕੀ, ਫ਼ੁਟਬਾਲ ਅਤ ਰਗਬੀ ਦੀ ਮਿਲੀ ਜੁਲੀ ਕਲੱਬ ਬਣ ਗਈ । ਜਿਉਂ ਹੀ ਹਾਕੀ ਦੀ ਖੇਡ ਵਿਚ ਦਿਲਚਸਪੀ ਵਧੀ ਕਲੱਬ ਨੇ 1861 ਵਿਚ ਆਪਣਾ ਇਕ ਭਾਗ ਮੁਕੰਮਲ ਤੌਰ 'ਤੇ ਹਾਕੀ ਦੀ ਖੇਡ ਨਾਲ ਜੋੜ ਦਿੱਤਾ । ਪਹਿਲਾਂ ਪਹਿਲ ਹਾਕੀ ਦੇ ਦੋਵੇਂ ਪਾਸੇ ਖੇਡਣ ਲਈ



1864 ਵਿਚ ਇੰਗਲੈਂਡ ਦਾ ਇਕ ਹਾਕੀ ਮੈਚ



ਵਰਤੇ ਜਾਂਦੇ ਸਨ । ਪਰ ਜਦੋਂ ਬਲੂਤ ਦੀ ਲੱਕੜੀ ਤੋਂ ਭਾਫ਼ ਨਾਲ ਤਿਆਰ ਕੀਤੀ ਇਕ ਪਾਸੇ ਤੋਂ ਪਧਰੇ ਖੂੰਡ ਵਾਲੀ ਹਾਕੀ ਤਿਆਰ ਹੋ ਗਈ ਤਾਂ ਖੇਡਣ ਲਈ ਹਾਕੀ ਦਾ ਪਧਰਾ ਪਾਸਾ ਹੀ ਵਰਤਿਆ ਜਾਣ ਲੱਗਾ । ਗੇਂਦ ਖ਼ਾਲਸ ਰਬੜ ਦੇ ਮਜ਼ਬੂਤ ਟੁਕੜੇ ਦੀ ਹੁੰਦੀ ਸੀ ਜਿਸ ਦੀਆਂ ਨੁੱਕਰਾਂ ਗੋਲ ਕਰ ਲਈਆਂ ਜਾਂਦੀਆਂ ਸਨ । ਮੈਦਾਨ ਘਟੋ ਘਟ 200 ਗਜ਼ ਲੰਮਾ ਤੇ 60 ਗਜ਼ ਚੌੜਾ ਹੁੰਦਾ ਸੀ ਅਤੇ ਗੋਲਾਂ ਦੇ ਪੋਲ ਦੱਸ ਦੱਸ ਗਜ਼ ਦੇ ਫ਼ਾਸਲੇ 'ਤੇ । ਇਕ ਨਿਯਮ ਇਹ ਸੀ ਕਿ ਕੋਈ ਖਿਡਾਰੀ ਗੇਂਦ ਤੋਂ ਬਿਨਾਂ ਵਿਰੋਧੀ ਧਿਰ ਦੇ ਗੋਲ ਦੇ 40 ਗਜ਼ ਦੇ ਫ਼ਾਸਲੇ ਅੰਦਰ ਨਹੀਂ ਜਾ ਸਕਦਾ ਸੀ । ਇਹ ਹਾਕੀ ਦੇ ਅੱਜ ਕਲ੍ਹ ਦੇ ਨਿਯਮ 'ਆਫ਼ ਸਾਈਡ' ਦਾ ਮੁੱਢ ਸੀ ।

ਜਿਵੇਂ ਜਿਵੇਂ ਹਾਕੀ ਮਸ਼ਹੂਰ ਹੁੰਦੀ ਗਈ ਇਸ ਦੇ ਬਾਕਾਇਦਾ ਨਿਯਮ ਬਣਾਉਣ ਲਈ ਯਤਨ ਕੀਤੇ ਗਏ ਅਤੇ 1875 ਵਿਚ ਕੁਝ ਨਿਯਮਾਂ ਵਿਚ ਤਬਦੀਲੀਆਂ ਕੀਤੀਆਂ ਗਈਆਂ । ਇਕ ਨਿਯਮ ਇਹ ਬਣਿਆ ਕਿ ਇਸ ਖੇਡ ਲਈ ਵੀ ਕ੍ਰਿਕਟ ਵਰਗੀ ਸਖ਼ਤ ਗੇਂਦ ਵਰਤੀ ਜਾਵੇ । ਬਾਅਦ ਵਿਚ ਗੇਂਦ ਚਿੱਟੇ ਰੰਗ ਦੀ ਬਣਾਈ ਗਈ ਤਾਂ ਜੋ ਹਰੇ ਘਾਹ ਵਾਲੇ ਮੈਦਾਨ ਉੱਪਰ ਦਿੱਸ ਸਕੇ । ਪਹਿਲਾਂ ਪਹਿਲਾਂ ਹਾਕੀ ਵਿਚ ਵੀ ਫ਼ੁਟਬਾਲ ਵਾਂਗ ਮੈਦਾਨ ਦੇ ਕਿਸੇ ਹਿੱਸੇ ਤੋਂ ਟੱਲਾ ਮਾਰ ਕੇ ਗੋਲ ਕੀਤਾ ਜਾ ਸਕਦਾ ਸੀ । ਕਿਸੇ ਖਿਡਾਰੀ ਨੂੰ ਗੇਂਦ ਤੋਂ ਬਿਨਾਂ ਵਿਰੋਧੀ ਗੋਲ ਲਾਈਨ ਦੇ ਪੰਜ ਗਜ਼

ਫ਼ਾਸਲੇ ਦੇ ਅੰਦਰ ਜਾਣ ਦੀ ਖੁਲ੍ਹ ਨਹੀਂ ਸੀ। ਨਵੇਂ ਨਿਯਮ ਬਾਅਦ ਵਿਚ ਹੋਰ ਜੋੜ ਦਿਤੇ ਗਏ। ਇਕ ਇਹ ਸੀ ਕਿ ਹਾਕੀ ਮੋਢੇ ਤੋਂ ਉੱਚੀ ਨਾ ਚੁੱਕੀ ਜਾਵੇ ਤੇ ਦੂਜਾ ਉਹ ਗੋਲ ਨਹੀਂ ਗਿਣਿਆ ਜਾਵੇਗਾ ਜੋ ਗੋਲ ਤੋਂ ਪੰਦਰਾਂ ਗਜ਼ ਤੋਂ ਦੂਰੋਂ ਟੋਲਾ ਮਾਰ ਕੇ ਕੀਤਾ ਗਿਆ ਹੋਵੇ।

ਹਾਕੀ ਨਿਯਮਾਂ ਨੂੰ ਇਕਸਾਰਤਾ ਦੇਣ ਤੇ ਉਨ੍ਹਾਂ 'ਤੇ ਪਹਿਰਾ ਰੱਖਣ ਲਈ ਅਪਰੈਲ 1875 ਨੂੰ ਕਈ ਹਾਕੀ ਕਲੱਬਾਂ ਦੀ ਲੰਡਨ ਵਿਚ ਮੀਟਿੰਗ ਹੋਈ। ਮੀਟਿੰਗ ਵਿਚ ਹਾਕੀ ਐਸੋਸੀਏਸ਼ਨ ਬਣਾਈ ਗਈ। ਪਰ ਇਹ ਐਸੋਸੀਏਸ਼ਨ ਬਹੁਤੀ ਦੇਰ ਨਾ ਚੱਲੀ ਤੇ 1882 ਵਿਚ ਇਸ ਦਾ ਭੋਗ ਪੈ ਗਿਆ। ਅਗਲੇ ਸਾਲ ਇਸ ਖੇਡ ਨੂੰ ਬਰਤਾਨੀਆਂ ਵਿਚ ਮੁੜ ਪੈਰਾਂ ਸਿਰ ਕਰਨ ਲਈ ਵਿੰਬਲਡਨ ਹਾਕੀ ਕਲੱਬ ਦੀ ਸਥਾਪਨਾ ਕੀਤੀ ਗਈ। ਕਲੱਬ ਨੇ ਖੇਡ ਦੇ ਨਵੇਂ ਨਿਯਮ ਉਲੀਕੇ। ਉਸ ਵੇਲੇ ਅੱਠ ਫ਼ਾਰਵਰਡ ਖਿਡਾਰੀ ਹੁੰਦੇ ਸਨ — ਚਾਰ ਅੰਦਰ ਖੇਡਦੇ ਤੇ ਦੋ ਦੋ ਪਾਸਿਆਂ ਉਤੇ। ਇਕ ਜਣਾ ਗੋਲ ਦੀ ਰਾਖੀ ਕਰਦਾ ਤੇ ਦੋ ਹਾਫ਼ ਬੈਕ ਉਹਦੀ ਮਦਦ 'ਤੇ ਹੁੰਦੇ। ਟੋਲਾ ਲਾਓ ਤੇ ਦੌੜੋ ਉਨ੍ਹੀਂ ਦਿਨੀਂ ਬੜਾ ਪ੍ਰਚੱਲਤ ਸੀ। ਕਿਉਂਕਿ ਨਿਯਮਾਂ ਵਿਚ ਕਈ ਖ਼ਾਮੀਆਂ ਸਨ ਇਸ ਲਈ ਧੱਕਾ ਆਮ ਚੱਲ ਜਾਂਦਾ ਸੀ। ਹੌਲੀ ਹੌਲੀ ਗ਼ਲਤੀਆਂ ਤੋਂ ਸਿੱਖਿਆ ਲੈਂਦਿਆਂ ਖਿਡਾਰੀਆਂ ਦੀ ਹੁਣ ਵਾਲੀ ਵਿਉਂਤ ਭਾਵ ਪੰਜ ਫ਼ਾਰਵਰਡ, ਤਿੰਨ ਹਾਫ਼ ਬੈਕ, ਦੋ ਫ਼ੁਲ ਬੈਕ ਤੇ ਇਕ ਗੋਲ ਕੀਪਰ 1889 ਵਿਚ ਅਜ਼ਮਾਈ ਗਈ। ਇਹ ਵਿਉਂਤ ਇੰਨੀ ਸਫਲ ਰਹੀ ਕਿ ਹੁਣ ਤਕ ਵੀ ਪ੍ਰਚੱਲਤ ਹੈ।

18 ਜਨਵਰੀ, 1886 ਵਿਚ ਬ੍ਰਿਟਿਸ਼ ਹਾਕੀ ਐਸੋਸੀਏਸ਼ਨ ਬਣ ਗਈ ਜਿਸ ਨੇ ਹਾਕੀ ਦੀ ਖੇਡ ਨੂੰ ਨਵਾਂ ਜੀਵਨ ਦਿੱਤਾ। ਵੇਲਜ਼ ਦੇ ਸ਼ਹਿਜ਼ਾਦੇ ਕਿੰਗ ਐਡਵਰਡ ਸੱਤਵੇਂ ਐਸੋਸੀਏਸ਼ਨ ਦੇ ਪਹਿਲੇ ਪਰਧਾਨ ਬਣੇ। ਉਦੋਂ ਤਕ ਇੰਗਲੈਂਡ ਵਿਚ ਸੈਂਕੜੇ ਹਾਕੀ ਕਲੱਬਾਂ ਬਣ ਚੁੱਕੀਆਂ ਸਨ ਅਤੇ ਉਹ ਸਾਰੀਆਂ ਬ੍ਰਿਟਿਸ਼ ਹਾਕੀ ਐਸੋਸੀਏਸ਼ਨ ਦੀਆਂ ਮੈਂਬਰ ਬਣ ਗਈਆਂ।

ਖਿਡਾਰੀਆਂ ਨੂੰ ਸੱਟ ਫੇਟ ਤੋਂ ਬਚਾਉਣ ਲਈ ਬ੍ਰਿਟਸ਼ ਹਾਕੀ ਐਸੋਸੀਏਸ਼ਨ ਨੇ ਵੇਰਵੇ ਸਹਿਤ ਹੋਰ ਨਿਯਮ ਬਣਾਏ। ਇਸ ਸਮੇਂ ਤਕ ਰੁੱਖਾਂ ਤੋਂ

ਵੱਢੀਆਂ ਹੋਈਆਂ ਖੂੰਡੀਆਂ ਦੀ ਥਾਂ ਵਿਸ਼ੇਸ਼ ਤੌਰ 'ਤੇ ਬਣਾਈਆਂ ਹਾਕੀਆਂ ਨੇ ਲੈ ਲਈ ਸੀ। ਹਾਕੀ ਦਾ ਮੂੰਹ ਪੱਧਰਾ ਹੋਣ ਕਰ ਕੇ ਖਿਡਾਰੀਆਂ ਨੂੰ ਜ਼ੋਰਦਾਰ ਅਤੇ ਠੀਕ ਨਿਸ਼ਾਨੇ ਉੱਤੇ ਟੋਲਾ ਮਾਰਨ ਵਿਚ ਬੜੀ ਮਦਦ ਮਿਲੀ। ਹਾਕੀ ਦਾ ਦਸਤਾ ਧਾਗੇ ਤੇ ਕਪੜੇ ਨਾਲ ਮੜ੍ਹ ਦਿੱਤਾ ਗਿਆ ਤਾਂ ਜੋ ਹਾਕੀ ਚੰਗੀ ਤਰ੍ਹਾਂ ਤੇ ਸੁਖਾਲੀ ਫੜੀ ਜਾ ਸਕੇ। ਇਸ ਤੋਂ ਪਿਛੋਂ ਇਕ ਹੋਰ ਸੁਧਾਰ ਹੋਇਆ। ਹਾਕੀ ਦਾ ਦਸਤਾ ਬੈਂਤ ਦਾ ਬਣਾਇਆ ਗਿਆ। ਇਸ ਨਾਲ ਟੋਲਾ ਵੀ ਜ਼ਿਆਦਾ ਲੱਗਦਾ ਸੀ ਤੇ ਹੱਥ ਨੂੰ ਝਟਕਾ ਵੀ ਨਹੀਂ ਸੀ ਲੱਗਦਾ।

ਹਾਕੀ ਇਕ ਚੰਗੀ ਖੇਡ ਵਜੋਂ ਮਸ਼ਹੂਰ ਹੋ ਗਈ, ਪਰ ਇਸ ਨੂੰ ਆਪਣੀ ਹੀ ਜਨਮ-ਭੂਮੀ ਭਾਵ ਇੰਗਲੈਂਡ ਵਿਚ ਦਰਸ਼ਕਾਂ ਵਲੋਂ ਉਹ ਉਤਸ਼ਾਹ ਨਾ ਮਿਲਿਆ ਜੋ ਫ਼ੁਟਬਾਲ ਜਾਂ ਕ੍ਰਿਕਟ ਨੂੰ ਮਿਲਦਾ ਸੀ। ਇਹੋ ਕਾਰਨ ਸੀ ਕਿ ਹਾਕੀ ਨੇ ਫ਼ੁਟਬਾਲ ਤੇ ਕ੍ਰਿਕਟ ਵਾਂਗ ਪੇਸ਼ਾਵਰ ਖਿਡਾਰੀਆਂ ਨੂੰ ਆਪਣ ਵਲ ਨਾ ਖਿੱਚਿਆ ਅਤੇ ਇਹ ਕੇਵਲ ਸ਼ੌਕੀ ਖਿਡਾਰੀਆਂ ਦਾ ਸ਼ੁਗਲ ਬਣੀ ਰਹੀ। ਉਂਜ ਇਹ ਖੇਡ ਇਸਤ੍ਰੀਆਂ ਵਿਚ ਵੀ ਪ੍ਰਚੱਲਤ ਹੋ ਗਈ ਅਤੇ ਉਨ੍ਹਾਂ ਦਾ ਪਹਿਲਾ ਮੈਚ 1887 ਵਿਚ ਆਕਸਫ਼ੋਰਡ ਯੂਨੀਵਰਸਿਟੀ ਵਿਚ ਹੋਇਆ। ਇਸ ਤੋਂ ਛੇਤੀ ਹੀ ਪਿਛੋਂ ਲੰਡਨ ਵਿਚ ਪਹਿਲੀ ਇਸਤ੍ਰੀ ਹਾਕੀ ਕਲੱਬ ਬਣਾਈ ਗਈ ਜਿਸ ਦੀ ਰੀਸ ਹੋਰ ਕਈ ਥਾਵਾਂ 'ਤੇ ਵੀ ਹੋਈ। ਦਿਲਚਸਪ ਗੱਲ ਇਹ ਹੈ ਕਿ ਹਾਕੀ ਦੀ ਖੇਡ ਨੂੰ ਅਮਰੀਕਾ ਵਿਚ ਇਕ ਇਸਤ੍ਰੀ ਨੇ ਸ਼ੁਰੂ ਕੀਤਾ।



## ਹਾਕੀ : ਇਕ ਸੰਸਾਰ-ਖੇਡ

ਹਾਕੀ ਜੋ ਮੁੱਢ ਵਿਚ ਮਾਰਖੋਰੀ ਖੇਡ ਸੀ ਤੇਜ਼ੀ ਨਾਲ ਉੱਨਤ ਹੋਈ ਤੇ ਆਪਣੇ ਹੀ ਨਿਯਮਾਂ ਵਾਲੀ ਇਕ ਨਿਯਮ-ਬੱਧ ਖੇਡ ਬਣ ਗਈ। ਜਦੋਂ ਬ੍ਰਿਟਸ਼ ਹਾਕੀ ਐਸੋਸੀਏਸ਼ਨ ਬਣੀ ਉਦੋਂ ਇਹ ਨਿਯਮ ਸੀ ਕਿ ਖੇਡ ਵਿਚ ਉਹ ਹਾਕੀ ਵਰਤੀ ਜਾਵੇਗੀ ਜਿਹੜੀ ਢਾਈ ਇੰਚ ਡਾਇਆਮੀਟਰ ਦੇ ਛੱਲੇ ਵਿਚ ਦੀ ਲੰਘ ਸਕੇ ਅਤੇ ਇਹ ਵੀ ਨਿਯਮ ਸੀ ਕਿ ਗੇਂਦ ਸੱਜੇ ਤੋਂ ਖੱਬੇ ਵਲ ਖੇਡੀ ਜਾਵੇ। ਪਿਛੋਂ ਦੋ ਇੰਚ ਡਾਇਆਮੀਟਰ ਦੇ ਛੱਲੇ ਵਿਚ ਦੀ ਲੰਘਾਈ ਹੋਈ ਹਾਕੀ ਦੇ ਵਰਤਣ ਦਾ ਨਿਯਮ ਬਣਿਆ। ਇਕ ਨਿਯਮ ਹੋਰ ਬਣਿਆ ਕਿ ਖਿਡਾਰੀ ਹਾਕੀ ਦੇ ਸਿਧੇ ਪਾਸੇ ਨਾਲ ਖੱਬੇ ਤੋਂ ਸੱਜੇ ਨੂੰ ਵੀ ਖੇਡ ਸਕਦਾ ਹੈ। ਇਸ ਨਿਯਮ ਦੇ ਬਣਾਉਣ ਦਾ ਮਕਸਦ ਸੀ ਕਿ ਹਾਕੀ ਜ਼ੋਰ ਨਾਲ ਖੇਡਣ ਦੀ ਥਾਂ ਸਿਆਣਪ ਨਾਲ ਖੇਡਣ ਵਾਲੀ ਖੇਡ ਬਣ ਜਾਵੇ।

ਸਾਰੇ ਨਿਯਮਾਂ ਨਾਲੋਂ ਵਧੇਰੇ ਅਹਿਮੀਅਤ ਵਾਲਾ ਨਿਯਮ ਸ਼ਾਇਦ 'ਡੀ' ਸਰਕਲ ਦਾ ਬਣਾਉਣਾ ਹੈ। ਭਾਵ ਉਹ ਖੇਤਰ ਜੀਹਦੇ ਵਿਚੋਂ ਟੋਲਾ ਮਾਰ ਕੇ ਗੋਲ ਕੀਤਾ ਜਾ ਸਕਦਾ ਹੈ। ਇਸ ਨਿਯਮ ਦਾ ਕਾਢੂ ਟੈਡਿੰਗਟਨ ਹਾਕੀ ਕਲੱਬ ਦਾ ਏਗਲ ਵੈਸਟਮਾਕਾਟ ਹੈ ਜੋ ਆਧੁਨਿਕ ਹਾਕੀ ਦਾ ਪਿਤਾ ਮੰਨਿਆ ਜਾਂਦਾ ਹੈ।

ਨਿਯਮਾਂ ਵਿਚ ਇਕ ਹੋਰ ਵਿਸ਼ੇਸ਼ ਸੁਧਾਰ 1889 ਵਿਚ ਹੋਇਆ ਜਦੋਂ ਗੋਲ ਦੇ ਪੋਲਾਂ ਉਤੇ ਰੱਸੀ ਦੀ ਥਾਂ ਪੋਲ ਹੀ ਜੋੜ ਦਿੱਤਾ ਗਿਆ। ਇਸ ਤੋਂ ਤਿੰਨ ਸਾਲ ਪਿਛੋਂ ਗੋਲ ਉਤੇ ਜਾਲ ਦੀ ਵਰਤੋਂ ਨਾਲ ਰੈਫ਼ਰੀ ਦਾ ਕੰਮ ਹੋਰ ਵੀ ਸੁਖਾਲਾ ਹੋ ਗਿਆ।

ਹਾਕੀ ਦੀ ਖੇਡ ਭਾਵੇਂ ਚੰਗੀ ਤਰ੍ਹਾਂ ਪੈਰ ਗੱਡ ਗਈ, ਪਰ ਇਸ ਨੇ ਅਜੇ ਸੰਸਾਰ-ਖੇਡ ਬਣਨਾ ਸੀ। ਇਕ ਵਾਰ ਖੇਡ ਨੇ ਜੜ੍ਹਾਂ ਪਕੜੀਆਂ ਅਤੇ ਅੰਤਰ ਰਾਸ਼ਟਰੀ ਮੈਚਾਂ ਦੀ ਮੰਗ ਹੋਈ। ਆਇਰਸ਼ ਹਾਕੀ ਐਸੋਸੀਏਸ਼ਨ ਦੇ ਬਣਨ ਸਾਰ ਹੀ ਇੰਗਲੈਂਡ ਅਤੇ ਆਇਰਲੈਂਡ ਵਿਚਕਾਰ ਮੈਚ ਦਾ ਪ੍ਰਬੰਧ ਕੀਤਾ ਗਿਆ। ਨਾਂ ਵਜੋਂ ਹੀ ਇਹ ਮੈਚ 'ਅੰਤਰ ਰਾਸ਼ਟਰੀ' ਸੀ। ਸੋ ਦੋਹਾਂ 'ਦੇਸ਼ਾਂ' ਦਾ ਮੁਕਾਬਲਾ 1894 ਵਿਚ ਲੰਡਨ ਨੇੜੇ ਰਿਚਮੰਡ ਵਿਖੇ ਹੋਇਆ। ਛੇ ਸਾਲ ਬਾਅਦ ਵੱਖ ਵੱਖ ਦੇਸ਼ਾਂ ਦੇ ਹਾਕੀ ਮੈਚ ਕਰਵਾਉਣ ਲਈ ਅੰਤਰ ਰਾਸ਼ਟਰੀ ਹਾਕੀ ਬੋਰਡ ਦੀ ਸਥਾਪਨਾ ਹੋਈ। ਬੋਰਡ ਦੇ ਪਹਿਲਾਂ ਸੱਤ ਮੈਂਬਰ ਸਨ — ਦੋ ਆਇਰਲੈਂਡ ਦੇ, ਦੋ ਵੇਲਜ਼ ਦੇ ਅਤੇ ਤਿੰਨ ਬ੍ਰਿਟਸ਼ ਹਾਕੀ ਐਸੋਸੀਏਸ਼ਨ ਦੇ। ਜਦੋਂ ਸਕਾਟਲੈਂਡ ਨੇ ਆਪਣੀ ਐਸੋਸੀਏਸ਼ਨ ਬਣਾ ਲਈ ਤਾਂ ਉਹ ਵੀ 1902 ਵਿਚ ਬੋਰਡ ਦਾ ਮੰਬਰ ਬਣ ਗਿਆ ਅਤੇ ਮੈਂਬਰਾਂ ਦੀ ਗਿਣਤੀ ਦੱਸ ਹੋ ਗਈ।

ਅੰਤਰ ਰਾਸ਼ਟਰੀ ਹਾਕੀ ਬੋਰਡ ਬਰਤਾਨਵੀ ਟਾਪੂਆਂ ਤਕ ਹੀ ਸੀਮਤ ਸੀ। ਫੇਰ ਵੀ ਅੰਤਰ ਰਾਸ਼ਟਰੀ ਮੈਚ ਕਰਵਾਉਣ ਦੀ ਜ਼ਿੰਮੇਵਾਰੀ ਇਸੇ ਦੀ ਹੀ ਸੀ। ਪਹਿਲਾ ਅਸਲੀ ਅੰਤਰ ਰਾਸ਼ਟਰੀ ਮੈਚ ਇੰਗਲੈਂਡ ਤੇ ਫ਼ਰਾਂਸ ਵਿਚ 1907 ਵਿਚ ਖੇਡਿਆ ਗਿਆ। ਇਸ ਤੋਂ ਪਿਛੋਂ ਕਈ ਯੂਰਪੀਨ ਦੇਸ਼ਾਂ ਜਰਮਨੀ, ਬੈਲਜੀਅਮ, ਡੈਨਮਾਰਕ, ਹਾਲੈਂਡ, ਸਪੇਨ, ਆਸਟਰੀਆ ਅਤੇ ਸਵਿਟਰਜ਼ਰਲੈਂਡ ਵਿਚਕਾਰ ਹਾਕੀ ਮੈਚ ਹੋਏ। ਪਰ ਇਸ ਸਮੇਂ ਤਕ ਇਹ ਖੇਡ ਯੂਰਪ ਤਕ ਹੀ ਸੀਮਤ ਰਹੀ।

ਅੰਤਰ ਰਾਸ਼ਟਰੀ ਹਾਕੀ ਬੋਰਡ ਬਣਨ ਤੋਂ ਪਹਿਲਾਂ ਹੀ ਹਾਕੀ ਦੀ ਖੇਡ ਉਲੰਪਿਕ ਖੇਡਾਂ ਵਿਚ ਆਣ ਵਿਖਾਈ ਦਿੱਤੀ। ਬਰਤਾਨੀਆਂ ਦੇ ਉਤਸ਼ਾਹ ਸਦਕਾ ਪੈਰਸ ਦੂਜੀਆਂ ਉਲੰਪਿਕ ਖੇਡਾਂ ਵਿਚ ਹਾਕੀ ਦੀ ਖੇਡ 1900 ਵਿਚ ਸ਼ਾਮਲ ਕੀਤੀ ਗਈ। ਪਰ ਮੈਚ ਨੁਮਾਇਸ਼ੀ ਮੈਚ ਵਜੋਂ ਖੇਡਿਆ ਗਿਆ ਅਤੇ ਕਿਸੇ ਨੂੰ ਵੀ ਜੇਤੂ ਨਾ ਐਲਾਨਿਆ ਗਿਆ। ਹਾਕੀ ਪਹਿਲੀ ਵਾਰ

1895,
MARCH 16th.

# ENGLAND v. IRELAND

At
RICHMOND.

| ENGLAND. | | IRELAND. |
|---|---|---|
| W. B. BARCHARD | Goal & Centre Back | B. RAMSAY |
| B. S. SMITH | R. Back | J. SEALEY |
| F. TERRAS | L. Back | D. GORDON |
| F. J. SEDDON | R. Half-back | J. E. MILLS |
| W. N. FLETCHER | C. Half-back | T. M. WALSH (CAPTAIN) |
| E. L. CLAPHAM | L. Half-back | W. BUTLER |
| | Forwards. | |
| T. G. BUCHANAN | Outside Right | P. CARTON |
| E. R. HARDMAN | Inside Right | E. BCOKER |
| S. CHRISTOPHERSON (CAPTAIN) | Centre | T. BECKETT |
| J. F. ARNOLD | Inside Left | H. RUTHERFORD |
| H. W. TINDALL | Outside Left | J. CARLEY |

T. P. HARVEY (Umpires) T. C. DEVLIN








The illustrated programme for England's first international game

ਇਕ ਮੁਕਾਬਲੇ ਦੀ ਖੇਡ ਵਜੋਂ ਵਿਚ ਚੌਥੀਆਂ ਉਲੰਪਿਕ ਖੇਡਾਂ ਵਿਚ ਸ਼ਾਮਲ ਕੀਤੀ ਗਈ ਜੋ 1908 ਵਿਚ ਲੰਡਨ ਹੋਈਆਂ । ਅਗਲੀਆਂ ਉਲੰਪਿਕ ਖੇਡਾਂ ਵਿਚ ਹਾਕੀ ਫੇਰ ਛੱਡ ਦਿੱਤੀ ਗਈ । 1920 ਵਿਚ ਐਂਟਵਰਪ (ਬੈਲਜੀਅਮ) ਢੀਆਂ ਉਲੰਪਿਕ ਖੇਡਾਂ ਵਿਚ ਹਾਕੀ ਫੇਰ ਸ਼ਾਮਲ ਕਰ ਲਈ ਗਈ । ਪਰ ਚਾਰ ਸਾਲ ਬਾਅਦ ਥੋੜੀਆਂ ਟੀਮਾਂ ਹੋਣ ਕਰ ਕੇ ਪੈਰਸ ਦੀਆਂ ਉਲੰਪਿਕ ਖੇਡਾਂ ਵਿਚ ਫੇਰ ਨਾ ਸ਼ਾਮਲ ਕੀਤੀ ਗਈ । ਅੰਤਰ ਰਾਸ਼ਟਰੀ ਉਲੰਪਿਕ ਕਮੇਟੀ ਦੇ ਇਸ ਫ਼ੈਸਲੇ ਨਾਲ ਹਾਕੀ ਖੇਡਣ ਵਾਲੇ ਦੇਸ਼ਾਂ ਨੂੰ ਬੜੀ ਨਿਰਾਸਤਾ ਹੋਈ । ਇਸ ਗੱਲ ਦਾ ਅਹਿਸਾਸ ਹੋਇਆ ਕਿ ਖੇਡ ਨੂੰ ਤਰੱਕੀ ਦੇਣ ਅਤੇ ਇਹਦੇ ਹਿੱਤਾਂ ਦੀ ਰਾਖੀ ਕਰਨ ਲਈ ਇਕ ਅੰਤਰ ਰਾਸ਼ਟਰੀ ਜਥੇਬੰਦੀ ਕਾਇਮ ਕੀਤੀ ਜਾਵੇ । ਇਸ ਦੇ ਫਲ ਸਰੂਪ ਹਾਕੀ ਦੀ ਇਕ ਸੰਸਾਰ ਜਥੇਬੰਦੀ ਹੋਂਦ ਵਿਚ ਆ ਗਈ ।

ਫ਼ਰਾਂਸ ਦੇ ਪਾਲ ਲੀਟੇ ਨੇ ਪਹਿਲ ਕੀਤੀ ਅਤੇ ਹਾਕੀ ਵਿਚ ਦਿਲਚਸਪੀ ਰੱਖਣ ਵਾਲੇ ਦੇਸ਼ਾਂ ਦੀ 7 ਜੂਨ 1924 ਨੂੰ ਪੈਰਸ ਵਿਚ ਮੀਟਿੰਗ ਬੁਲਾਈ । ਇਸ ਮੀਟਿੰਗ ਵਿਚ ਸੱਤ ਦੇਸ਼ਾਂ — ਆਸਟਰੀਆ, ਬੈਲਜੀਅਮ, ਚੈਕੋਸਲਵਾਕੀਆ, ਫ਼ਰਾਂਸ, ਹੰਗਰੀ, ਸਪੇਨ ਅਤੇ ਸਵਿਟਰਜ਼ਰਲੈਂਡ ਦੇ ਪ੍ਰਤੀਨਿਧਾਂ ਨੇ ਭਾਗ ਲਿਆ । ਇਨ੍ਹਾਂ ਨੇ ਹਾਕੀ ਦੀ ਅੰਤਰ ਰਾਸ਼ਟਰੀ ਫ਼ੈਡਰੇਸ਼ਨ (ਐੱਫ਼. ਆਈ. ਐੱਚ.) ਬਣਾਈ ਜਿਹੜੀ ਸੰਸਾਰ ਪੱਧਰ 'ਤੇ ਹਾਕੀ ਦੀ ਖੇਡ ਦਾ ਪ੍ਰਬੰਧ ਚਲਾ ਰਹੀ ਹੈ । ਪਾਲ ਲੀਟੇ ਇਸ ਫ਼ੈਡਰੇਸ਼ਨ ਦਾ ਪਹਿਲਾ ਪ੍ਰਧਾਨ ਬਣਿਆ । ਬਰਤਾਨੀਆਂ ਇਸ ਫ਼ੈਡਰੇਸ਼ਨ ਦਾ ਮੈਂਬਰ ਨਾ ਬਣਿਆ ਕਿਉਂਕਿ ਇੰਗਲੈਂਡ, ਸਕਾਟਲੈਂਡ, ਆਇਰਲੈਂਡ ਅਤੇ ਵੇਲਜ਼ ਪਹਿਲਾਂ ਹੀ ਅੰਤਰ ਰਾਸ਼ਟਰੀ ਹਾਕੀ ਬੋਰਡ ਦੇ ਮੈਂਬਰ ਸਨ । ਐੱਫ਼. ਆਈ. ਅੱਚ. ਬਣਨ ਤੋਂ ਪਿਛੋਂ ਦੋਵੇਂ ਜਥੇਬੰਦੀਆਂ ਇਕ ਦੂਜੇ ਨਾਲ ਸੰਬੰਧ ਰਖਦੀਆਂ ਹੋਈਆਂ ਕੰਮ ਕਰਨ ਲੱਗੀਆਂ ਅਤੇ ਉਨ੍ਹਾਂ ਨੇ ਸੰਸਾਰ ਪੱਧਰ ਉਤੇ ਇਕੋ ਜਿਹੇ ਨਿਯਮ ਬਣਾਏ । 1928 ਵਿਚ ਫ਼ੈਡਰੇਸ਼ਨ ਦੇ ਮੈਂਬਰਾਂ ਦੀ ਗਿਣਤੀ ਹੋਰ ਵਧ ਗਈ । ਐਮਸਟਰਡਮ ਦੀਆਂ ਖੇਡਾਂ ਤੋਂ ਪਹਿਲਾਂ ਡੈਨਮਾਰਕ, ਹਾਲੈਂਡ, ਜਰਮਨੀ ਅਤੇ ਭਾਰਤ ਵੀ ਮੈਂਬਰ ਗਏ । 1947 ਵਿਚ ਬਰਤਾਨੀਆਂ ਦੇ ਮੈਂਬਰ ਬਣ ਜਾਣ ਨਾਲ ਫ਼ੈਡਰੇਸ਼ਨ ਦੇ ਮੈਂਬਰਾਂ ਦੀ ਗਿਣਤੀ 32 ਹੋ ਗਈ ਅਤੇ ਹੁਣ ਇਹ ਗਿਣਤੀ 55 ਹੈ ।

ਫ਼ੈਡਰੇਸ਼ਨ ਉਲੰਪਿਕ ਹਾਕੀ ਟੂਰਨਾਮੈਂਟ ਕਰਵਾਉਣ, ਪ੍ਰਬੰਧ ਕਰਨ ਅਤੇ ਖੇਡ ਦੇ ਨਿਯਮਾਂ ਲਈ ਜ਼ਿੰਮੇਵਾਰ ਹੈ। ਉਲੰਪਿਕ ਹਾਕੀ ਟੂਰਨਾਮੈਂਟ ਹੀ ਹਾਕੀ ਦੇ ਸੰਸਾਰ ਪੱਧਰ ਦਾ ਇਕੋ ਇਕ ਟੂਰਨਾਮੈਂਟ ਹੈ। ਦੂਜਾ ਸੰਸਾਰ ਪੱਧਰ ਦਾ ਟੂਰਨਾਮੈਂਟ ਵਰਲਡ ਕੱਪ ਹਾਕੀ ਟੂਰਨਾਮੈਂਟ ਹੈ ਜੋ ਅਕਤੂਬਰ, 1971 ਵਿਚ ਬਾਰਸੇਲੋਨਾ (ਸਪੇਨ) ਵਿਖੇ ਹੋਇਆ।



## ਭਾਰਤ ਵਿਚ ਹਾਕੀ

ਭਾਰਤ ਵਿਚ ਹਾਕੀ ਦੀ ਖੇਡ ਪਿਛਲੀ ਸਦੀ ਦੇ ਦੂਜੇ ਅੱਧ ਵਿਚ ਅੰਗਰੇਜ਼ਾਂ ਨੇ ਪ੍ਰਚੱਲਤ ਕੀਤੀ। ਪਹਿਲਾਂ ਪਹਿਲਾਂ ਇਹ ਬਰਤਾਨਵੀ ਤੇ ਭਾਰਤੀ ਫ਼ੌਜੀਆਂ ਵਿਚ ਖੇਡੀ ਜਾਣ ਲੱਗੀ। ਖ਼ਾਸ ਕਰ ਕੇ ਭਾਰਤੀ ਸਿਪਾਹੀਆਂ ਦੀ ਤਾਂ ਇਹ ਮੁਖ ਖੇਡ ਸੀ। ਸੈਂਕੜੇ ਛਾਉਣੀਆਂ ਭਾਰਤ ਦੀ ਹਾਕੀ ਦੀਆਂ ਨਰਸਰੀਆਂ ਸਨ ਜਿਥੇ ਭਾਰਤੀ ਜੁਆਨ ਇਹੋ ਖੇਡ ਵਧੇਰੇ ਖੇਡਦੇ। ਹਾਕੀ ਦੀ ਖੇਡ ਦਾ ਸਭ ਤੋਂ ਤਕੜਾ ਖਿਡਾਰੀ ਧਿਆਨ ਚੰਦ ਜਿਸ ਨੂੰ ਦੁਨੀਆਂ ਨੇ ਹਾਕੀ ਦਾ ਜਾਦੂਗਰ ਕਿਹਾ ਸਿਪਾਹੀ ਹੁੰਦਾ ਸੀ ਜਦੋਂ ਉਸ ਨੇ ਹਾਕੀ ਖੇਡਣੀ ਸ਼ੁਰੂ ਕੀਤੀ। ਧਿਆਨ ਚੰਦ ਦੇ ਸ਼ਬਦਾਂ ਵਿਚ :

> ਜਦੋਂ ਮੈਂ ਪਹਿਲੀ ਬ੍ਰਾਹਮਣ ਰਜਮੈਂਟ ਵਿਚ ਭਰਤੀ ਹੋਇਆ ਸਾਨੂੰ ਬਾਲ ਤਿਵਾੜੀ ਨਾਂ ਦਾ ਸੂਬੇਦਾਰ ਮੇਜਰ ਮਿਲਿਆ। ਉਹ ਹਾਕੀ ਦਾ ਬੜਾ ਵਧੀਆ ਖਿਡਾਰੀ ਸੀ ਤੇ ਖੇਡ ਨੂੰ ਵਧੇਰੇ ਪ੍ਰਚੱਲਤ ਕਰਨ ਲਈ ਬੜਾ ਉਤਸ਼ਾਹ ਰੱਖਦਾ ਸੀ। ਉਸ ਨੇ ਮੇਰੇ ਅੰਦਰ ਹਾਕੀ ਦੀ ਰੀਝ ਪੈਦਾ ਕਰ ਦਿੱਤੀ। ਸਾਡੀ ਰਜਮੈਂਟ ਹਾਕੀ ਖੇਡਣ ਵਿਚ ਮੰਨੀ ਹੋਈ ਸੀ।

ਧਿਆਨ ਚੰਦ →

ਸਾਡੇ ਲਈ ਇਹੋ ਇਕੋ ਇਕ ਖੁਲ੍ਹੇ-ਮਦਾਨ ਖੇਡੀ ਜਾਣ ਵਾਲੀ ਖੇਡ ਸੀ ਜੀਹਦੇ ਵਲ ਅਸੀਂ ਵਧ ਤੋਂ ਵਧ ਧਿਆਨ ਦਿੰਦੇ। ਅਸਾਂ ਛਾਉਣੀ ਵਿਚ ਹਾਕੀ ਖੇਡਣ ਲਈ ਕੋਈ ਵੀ ਸਮਾਂ ਪੱਕੇ ਤੌਰ 'ਤੇ ਨਹੀਂ ਸੀ ਨਿਸ਼ਚਿਤ ਕੀਤਾ ਹੋਇਆ। ਅਸੀਂ ਲਗਪਗ ਸਾਰਾ ਦਿਨ ਹੀ ਹਾਕੀ ਖੇਡਦੇ ਰਹਿੰਦੇ।

ਬਰਤਾਨਵੀ ਸਿਪਾਹੀ ਭਾਰਤੀ ਸਿਪਾਹੀਆਂ ਦੇ ਉਲਟ ਫ਼ੁਟਬਾਲ ਦੀ ਖੇਡ ਵਲ ਵਧੇਰੇ ਰੁਚੀ ਰਖਦੇ ਸਨ। ਇਹੋ ਕਾਰਨ ਹੈ ਕਿ ਬ੍ਰਿਟਸ਼ ਰਜਮੈਂਟਾਂ ਦੀਆਂ ਟੀਮਾਂ ਫ਼ੁਟਬਾਲ ਦੀ ਖੇਡ ਵਿਚ ਅਖ਼ੀਰ ਤਕ ਜਿਤਦੀਆਂ ਰਹੀਆਂ। ਗੱਲ ਅਸਲ ਵਿਚ ਇਉਂ ਹੈ ਕਿ ਅੰਗਰੇਜ਼ਾਂ ਦੇ ਆਪਣੇ ਦੇਸ਼ ਵਿਚ ਅੰਗਰੇਜ਼ ਫ਼ੌਜੀ ਕਾਫ਼ੀ ਗਿਣਤੀ ਵਿਚ ਚੰਗੀ ਹਾਕੀ ਖੇਡਦੇ ਸਨ ਅਤੇ ਉਹ ਉਥੋਂ ਦੀ ਰਾਸ਼ਟਰੀ ਟੀਮ ਵਿਚ ਕਾਫ਼ੀ ਹਿੱਸਾ ਪਾਉਂਦੇ ਸਨ। ਇਸ ਗੱਲ ਦੀ ਪੁਸ਼ਟੀ ਇਉਂ ਹੁੰਦੀ ਹੈ ਕਿ 1928 ਵਿਚ ਭਾਰਤ ਦੀ ਹਾਕੀ ਟੀਮ ਜਿਸ ਨੇ ਉਲਿੰਪਕ ਟੂਰਨਾਮੈਂਟ ਜਿੱਤਿਆ, ਯੂਰਪ ਦਾ ਦੌਰਾ ਕਰਦਿਆਂ ਬਰਤਾਨੀਆਂ ਦੀ ਕੰਬਾਂਈਡ ਸਰਵਿਸਿਜ਼ ਦੀ ਟੀਮ ਤੋਂ ਲੰਡਨ ਨੇੜੇ ਐਲਡਰਸ਼ਾਟ ਵਿਚ ਇਕੋ ਇਕ ਮੈਚ ਹਾਰ ਗਈ।

ਜਿਥੋਂ ਤਕ ਗ਼ੈਰ-ਫ਼ੌਜੀ ਟੀਮਾਂ ਦਾ ਸੰਬੰਧ ਹੈ ਭਾਰਤ ਵਿਚ ਹਾਕੀ ਦਾ ਆਰੰਭ 1885 ਵਿਚ ਹੋਇਆ ਜਦੋਂ ਕਲਕੱਤੇ ਵਿਚ ਪਹਿਲੀਆਂ ਹਾਕੀ ਕਲੱਬਾਂ ਬਣੀਆਂ। ਲਗਪਗ ਇਸੇ ਸਮੇਂ ਹਾਕੀ ਦੀ ਖੇਡ ਬੰਬਈ ਵਿਚ ਵੀ ਪ੍ਰਚੱਲਤ ਹੋ ਗਈ ਜਿਸ ਨਾਲ ਬੰਬਈ ਵੀ ਹਾਕੀ ਖੇਡ ਦਾ ਉੱਘਾ ਕੇਂਦਰ ਬਣ ਗਿਆ। ਪਹਿਲਾ ਵਿਸ਼ੇਸ਼ ਰਾਸ਼ਟਰੀ ਟੂਰਨਾਮੈਂਟ ਕਲਕੱਤੇ 1895 ਵਿਚ ਸ਼ੁਰੂ ਹੋਇਆ। ਇਸ ਦਾ ਨਾਂ ਬਾਈਟਨ ਕੱਪ ਟੂਰਨਾਮੈਂਟ ਰਖਿਆ ਗਿਆ। ਅਗਲੇ ਸਾਲ ਬੰਬਈ ਵਿਚ ਆਗ਼ਾ ਖ਼ਾਂ ਟੂਰਨਾਮੈਂਟ ਚਾਲੂ ਕੀਤਾ ਗਿਆ। ਪੰਜਾਬ ਨੇ ਹਾਕੀ ਵਿਚ ਉਚੇਚੇ ਤੌਰ 'ਤੇ ਦਿਲਚਸਪੀ ਲਈ ਤੇ ਇਹ ਖੇਡ ਛਾਉਣੀਆਂ ਵਲੋਂ ਵਿੱਦਿਅਕ ਅਦਾਰਿਆਂ ਵਲ ਹੋ ਤੁਰੀ। 1903 ਵਿਚ ਇਸ ਨੂੰ ਪੰਜਾਬ ਯੂਨੀਵਰਸਿਟੀ ਖੇਡ-ਮੁਕਾਬਲਿਆਂ ਵਿਚ ਸ਼ਾਮਲ ਕੀਤਾ ਗਿਆ। ਇਸੇ ਸਾਲ ਲਾਹੌਰ ਜਿਮਖਾਨਾ ਕਲੱਬ ਨੇ ਦੇਸ਼ ਦੇ ਪਹਿਲੇ ਖੁਲ੍ਹੇ ਟੂਰਨਾਮੈਂਟ — ਹਾਟ ਵੈਦਰ ਟੂਰਨਾਮੈਂਟ ਦਾ ਆਰੰਭ ਕੀਤਾ।

ਤਜ਼ੀ ਨਾਲ ਉੱਨਤ ਹੋ ਰਹੀ ਹਾਕੀ ਤੇ ਵਧ ਰਹੀ ਕਲੱਬਾਂ ਦੀ ਗਿਣਤੀ ਨੇ ਇਹ ਜ਼ਰੂਰੀ ਬਣਾ ਦਿੱਤਾ ਕਿ ਕੁਝ ਇਲਾਕਾਈ ਜਥੇਬੰਦੀਆਂ ਸਥਾਪਤ ਕੀਤੀਆਂ ਜ਼ਾਣ ਅਤੇ ਇਕ ਰਾਸ਼ਟਰੀ ਪੱਧਰ ਦੀ ਜਥੇਬੰਦੀ ਬਣਾਈ ਜਾਵੇ ਜੋ ਖੇਡ ਨੂੰ ਬਾਕਾਇਦਗੀ ਨਾਲ ਚਲਾਵੇ, ਨਿਯਮ ਬਣਾਵੇ ਤੇ ਟੂਰਨਾਮੈਂਟਾਂ ਦਾ ਪ੍ਰਬੰਧ ਕਰੇ। ਰਾਸ਼ਟਰੀ ਪੱਧਰ 'ਤੇ ਹਾਕੀ ਜਥੇਬੰਦੀ ਦੀ ਜ਼ਰੂਰਤ ਇਸ ਕਰ ਕੇ ਵੀ ਭਾਸੀ ਕਿ ਭਾਰਤ ਅੰਤਰ-ਰਾਸ਼ਟਰੀ ਅਖਾੜੇ ਵਿਚ ਜਾ ਸਕੇ। ਕਲਕੱਤੇ ਨੇ ਇਕ ਵਾਰੀ ਫੇਰ ਪਹਿਲ ਕੀਤੀ ਤੇ 1908 ਵਿਚ ਬੰਗਾਲ ਹਾਕੀ ਐਸੋਸੀਏਸ਼ਨ ਬਣ ਗਈ। ਆਰਮੀ ਸਪੋਰਟਸ ਕੰਟਰੋਲ ਬੋਰਡ ਜਿਸ ਨੇ ਹਾਕੀ ਦੀ ਉੱਨਤੀ ਵਿਚ ਬੜਾ ਹਿੱਸਾ ਪਾਇਆ ਦੀ ਸਥਾਪਨਾ 1919 ਵਿਚ ਹੋਈ। ਇਹੋ ਜਿਹੀਆਂ ਜਥੇਬੰਦੀਆਂ ਬਾਅਦ ਵਿਚ ਦੇਸ਼ ਦੇ ਹੋਰਨਾਂ ਹਿੱਸਿਆਂ ਵਿਚ ਵੀ ਬਣ ਗਈਆਂ।

ਭਾਵੇਂ ਰਾਸ਼ਟਰੀ ਪੱਧਰ 'ਤੇ ਜਥੇਬੰਦੀ ਦੀ ਲੋੜ ਦਾ ਅਹਿਸਾਸ ਤਾਂ 1908 ਵਿਚ ਹੀ ਹੋ ਗਿਆ ਸੀ, ਪਰ ਇਹ ਕਾਫ਼ੀ ਦੇਰ ਪੂਰੀ ਨਾ ਹੋਈ। ਬਾਰਾਂ ਸਾਲ ਬਾਅਦ ਪਜਾਬ ਹਾਕੀ ਐਸੋਸੀਏਸ਼ਨ ਦੇ ਪਰਧਾਨ ਵਲੋਂ ਦੇਸ਼ ਪੱਧਰ ਦੀ ਜਥੇਬੰਦੀ ਬਣਾਉਣ ਦਾ ਉਪਰਾਲਾ ਕੀਤਾ ਗਿਆ, ਪਰ ਸਫਲਤਾ ਨਾ ਮਿਲੀ। ਆਖ਼ਰਕਾਰ 7 ਸਤੰਬਰ 1925 ਨੂੰ ਸੂਬਾਈ ਜਥੇਬੰਦੀਆਂ ਦੇ ਪ੍ਰਤੀਨਿਧ ਅਤੇ ਹਾਕੀ ਵਿਚ ਦਿਲਚਸਪੀ ਰੱਖਣ ਵਾਲੇ ਹੋਰ ਸੱਜਣਾਂ ਦੀ ਗਵਾਲੀਅਰ ਵਿਚ ਮੀਟਿੰਗ ਹੋਈ। ਮੀਟਿੰਗ ਵਿਚ ਭਾਰਤੀ ਹਾਕੀ ਫ਼ੈਡਰੇਸ਼ਨ ਦੀ ਸਥਾਪਨਾ ਕੀਤੀ ਗਈ। ਬਰੂਸ ਟਰਨਬੁੱਲ ਇਸ ਦੇ ਪਰਧਾਨ ਅਤੇ ਐੱਨ. ਐੱਸ. ਅਨਸਾਰੀ ਆਨਰੇਰੀ ਸਕੱਤਰ ਚੁਣੇ ਗਏ। ਫ਼ੈਡਰੇਸ਼ਨ ਦੇ ਉਦੋਂ ਸਿਰਫ਼ ਪੰਜ ਮੈਂਬਰ ਸਨ।

1927 ਵਿਚ ਫ਼ੈਡਰੇਸ਼ਨ ਦਾ ਦਫ਼ਤਰ ਗਵਾਲੀਅਰ ਤੋਂ ਦਿੱਲੀ ਲਿਜਾਇਆ ਗਿਆ। ਉਸ ਵੇਲੇ ਮੇਜਰ ਆਈ. ਬਰਨਮੁਰਡਾਕ ਫ਼ੈਡਰੇਸ਼ਨ ਦੇ ਪਰਧਾਨ ਬਣ ਗਏ ਅਤੇ ਦਿੱਲੀ ਹਾਕੀ ਐਸੋਸੀਏਸ਼ਨ ਦੇ ਪਹਿਲੇ ਪਰਧਾਨ ਟੀ. ਪੀ. ਗੈਟਲੇ ਆਨਰੇਰੀ ਸਕੱਤਰ। ਇਸ ਤਰ੍ਹਾਂ ਦੇਸ਼ ਵਿਚ ਬਾਕਾਇਦਾ ਢੰਗ ਨਾਲ ਹਾਕੀ ਦੀ ਖੇਡ ਸ਼ੁਰੂ ਹੋਈ। ਦੇਸ਼ ਦੇ ਵੱਖ ਵੱਖ ਇਲਾਕਿਆਂ ਵਿਚ ਹਾਕੀ ਯੂਨਿਟਾਂ ਬਣ ਜਾਣ ਨਾਲ ਫ਼ੈਡਰੇਸ਼ਨ ਦੇ ਮੈਂਬਰਾਂ ਦੀ ਗਿਣਤੀ ਵਧ ਗਈ।

ਅੱਜ ਕੱਲ੍ਹ ਫ਼ੈਡਰੇਸ਼ਨ ਦੇ 27 ਮੈਂਬਰ ਹਨ ਜਿਨ੍ਹਾਂ ਵਿਚ ਸਰਵਿਸਿਜ਼ ਸਪੋਰਟਸ ਕੰਟ੍ਰੋਲ ਬੋਰਡ ਅਤੇ ਰੇਲਵੇਜ਼ ਵੀ ਸ਼ਾਮਲ ਹਨ।

ਭਾਰਤੀ ਹਾਕੀ ਫ਼ੈਡਰੇਸ਼ਨ ਹੁਣ ਪੱਕੇ ਪੈਰਾਂ 'ਤੇ ਹੋ ਗਈ ਸੀ। ਇਸ ਨੇ ਅੰਤਰ-ਰਾਸ਼ਟਰੀ ਉਲੰਪਿਕ ਕਮੇਟੀ ਨੂੰ ਬੇਨਤੀ ਕੀਤੀ ਕਿ ਹਾਕੀ ਨੂੰ ਫੇਰ ਉਲੰਪਿਕ ਖੇਡਾਂ ਵਿਚ ਸ਼ਾਮਲ ਕਰੋ। ਭਾਰਤ ਇਸ ਸਮੇਂ ਤਕ ਅੰਤਰ-ਰਾਸ਼ਟਰੀ ਹਾਕੀ ਫ਼ੈਡਰੇਸ਼ਨ ਦਾ ਮੈਂਬਰ ਬਣ ਗਿਆ ਸੀ। ਅੰਤਰ-ਰਾਸ਼ਟਰੀ ਹਾਕੀ ਫ਼ੈਡਰੇਸ਼ਨ ਨੇ ਵੀ ਹਾਕੀ ਦੀ ਖੇਡ ਨੂੰ ਉਲੰਪਿਕ ਖੇਡਾਂ ਵਿਚ ਸ਼ਾਮਲ ਕਰਵਾਉਣ ਦਾ ਮਸਲਾ ਹੱਥ ਲਿਆ ਹੋਇਆ ਸੀ। ਇਨ੍ਹਾਂ ਯਤਨਾਂ ਦੇ ਸਿੱਟੇ ਵਜੋਂ ਅੰਤਰ-ਰਾਸ਼ਟਰੀ ਉਲੰਪਿਕ ਕਮੇਟੀ ਨੇ 1928 ਦੀਆਂ ਐਮਸਟਰਡਮ ਉਲੰਪਿਕ ਖੇਡਾਂ ਵਿਚ ਹਾਕੀ ਸ਼ਾਮਲ ਕਰ ਲਈ।

1928 ਦੀਆਂ ਐਮਸਟਰਡਮ ਉਲੰਪਿਕ ਖੇਡਾਂ ਵਿਚ ਭਾਰਤ ਦੀ ਹਾਕੀ ਜਿੱਤ ਨੇ ਭਾਰਤ ਵਿਚ ਹਾਕੀ ਦੀ ਖੇਡ ਨੂੰ ਵਧੇਰੇ ਹਰਮਨ ਪਿਆਰੀ ਬਣਾ ਦਿੱਤਾ। ਇਸ ਜਿੱਤ ਨੇ ਸਾਰੇ ਦੇਸ਼ ਵਿਚ ਹਾਕੀ ਦੀ ਖੇਡ ਲਈ ਉਤਸ਼ਾਹ ਭਰ ਦਿੱਤਾ। ਸਾਲ ਬੀਤਦੇ ਗਏ। ਹਾਕੀ ਵਧੇਰੇ ਹਰਮਨ ਪਿਆਰੀ ਹੁੰਦੀ ਗਈ। ਅੱਜ ਦੇਸ਼ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਹਾਕੀ ਕਲੱਬਾਂ ਹਨ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਸਰਗਰਮ ਹਾਕੀ ਖਿਡਾਰੀ। ਇਹ ਖੇਡ ਵਿੱਦਿਅਕ ਅਦਾਰਿਆਂ, ਰੇਲਵੇਜ਼ ਤੇ ਸਰਵਿਸਿਜ਼ ਵਿਚ ਖ਼ਾਸ ਤੌਰ 'ਤੇ ਮਕਬੂਲ ਹੈ। ਹਾਕੀ ਮੁਕਾਬਲਿਆਂ ਦੀ ਗਿਣਤੀ ਵੀ ਵਧ ਗਈ ਹੈ ਅਤੇ ਹੁਣ ਲਗਪਗ 200 ਮੰਨੇ ਪ੍ਰਮੰਨੇ ਹਾਕੀ ਟੂਰਨਾਮੈਂਟ ਹੁੰਦੇ ਹਨ ਜਿਹੜੇ ਰਾਸ਼ਟਰ, ਪ੍ਰਾਂਤਕ, ਜ਼ਿਲਾ, ਸਕੂਲ, ਕਾਲਜ, ਯੂਨੀਵਰਸਿਟੀ, ਰੇਲਵੇਜ਼ ਅਤੇ ਸਰਵਿਸਿਜ਼ ਦੇ ਪੱਧਰ 'ਤੇ ਹੁੰਦੇ ਹਨ। ਨਾਕ-ਆਊਟ ਟੂਰਨਾਮੈਂਟਾਂ ਤੋਂ ਬਿਨਾਂ ਲੀਗ ਦੇ ਟੂਰਨਾਮੈਂਟ ਦੇਸ਼ ਦੇ ਲਗਪਗ ਸਾਰੇ ਵੱਡੇ ਸ਼ਹਿਰਾਂ ਵਿਚ ਹੁੰਦੇ ਰਹਿੰਦੇ ਹਨ।

ਹਾਕੀ ਦੀ ਖੇਡ ਇਸਤ੍ਰੀਆਂ ਵਿਚ ਵੀ ਹਰਮਨ ਪਿਆਰੀ ਹੋ ਗਈ ਹੈ। ਇਕ ਰਾਸ਼ਟਰੀ ਪੱਧਰ ਦੀ ਜਥੇਬੰਦੀ — ਸਰਬ ਭਾਰਤੀ ਇਸਤ੍ਰੀ ਹਾਕੀ ਐਸੋਸੀਏਸ਼ਨ ਬਣ ਗਈ ਹੈ ਜੋ ਭਾਰਤੀ ਹਾਕੀ ਫ਼ੈਡਰੇਸ਼ਨ ਦੀ ਲੀਹਾਂ 'ਤੇ ਕੰਮ ਕਰਦੀ ਹੈ। ਇਸ ਦਾ ਮੁਖ ਮੰਤਵ ਇਸਤ੍ਰੀਆਂ ਵਿਚ ਹਾਕੀ ਦੀ ਖੇਡ ਨੂੰ ਹਰਮਨ ਪਿਆਰੀ



ਧਿਆਨ ਚੰਦ ਗੋਲਕੀਪਰ ਵਜੋਂ ਗੋਲ ਦੀ ਰਾਖੀ ਕਰਦਿਆਂ

ਬਣਾਉਣਾ ਹੈ । ਇਸ ਕੇਂਦਰੀ ਜਥੇਬੰਦੀ ਨਾਲ ਸੂਬਿਆਂ ਅਤੇ ਇਲਾਕਿਆਂ ਦੀਆਂ ਯੂਨਿਟਾਂ ਸੰਬੰਧਤ ਹਨ । ਭਾਰਤ ਦੀ ਇਸਤ੍ਰੀ ਹਾਕੀ ਟੀਮ ਕਈਆਂ

ਦੇਸ਼ਾਂ ਜਿਨ੍ਹਾਂ ਵਿਚ ਜਪਾਨ, ਆਸਟਰੇਲੀਆ, ਸ੍ਰੀ ਲੰਕਾ ਅਤੇ ਇੰਗਲੈਂਡ ਸ਼ਾਮਲ ਹਨ, ਦਾ ਦੌਰਾ ਕਰ ਚੁੱਕੀ ਹੈ।

ਭਾਰਤ ਦੀਆਂ ਹੋਰਨਾਂ ਖੇਡਾਂ ਵਿਚ ਹਾਕੀ ਦਾ ਸਭ ਤੋਂ ਵਧ ਮਹੱਤਵਪੂਰਣ ਸਥਾਨ ਹੈ। ਇਸ ਦਾ ਕਾਰਣ ਇਹ ਹੈ ਕਿ ਹਾਕੀ ਵਿਚ ਅਸੀਂ ਸੰਸਾਰ-ਜੇਤੂ ਹਾਂ ਅਤੇ ਕਈ ਦਹਾਕਿਆਂ ਤੋਂ ਇਸ ਖੇਡ ਵਿਚ ਅਜਿੱਤ ਤੁਰੇ ਆਏ ਹਾਂ ਜੋ ਇੰਗਲੈਂਡ ਵਿਚ ਜੰਮੀ, ਪਰ ਭਾਰਤ ਵਿਚ ਪਰਵਾਨ ਚੜ੍ਹੀ।



ਲੰਡਨ ਉਲੰਪਿਕਸ (1948) ਵਿਚ ਹਾਕੀ ਮੈਚ ਦਾ ਇਕ ਦ੍ਰਿਸ਼

ਅੰਗਰੇਜ਼ ਜਿਨ੍ਹਾਂ ਨੇ ਭਾਰਤ ਵਿਚ ਹਾਕੀ ਦੀ ਖੇਡ ਸ਼ੁਰੂ ਕੀਤੀ ਖ਼ਾਸ ਕਰ ਕ ਭਾਰਤੀ ਸਿਪਾਹੀਆਂ ਵਿਚ, ਉਨ੍ਹਾਂ ਨੂੰ ਇਹ ਗੱਲ ਚੰਗੀ ਨਾ ਲੱਗੀ ਕਿ ਭਾਰਤ ਅੰਤਰ-ਰਾਸ਼ਟਰੀ ਹਾਕੀ ਮੁਕਾਬਲਿਆਂ ਵਿਚ ਜਿੱਤਦਾ ਰਹੇ। ਬ੍ਰਿਟਿਸ਼ ਹਾਕੀ ਐਸੋਸੀਏਸ਼ਨ ਇਸ ਗੱਲੋਂ ਚੇਤੰਨ ਸੀ ਕਿ ਭਾਰਤ ਦੀ ਹਾਕੀ ਟੀਮ ਉਨ੍ਹਾਂ ਦੀ ਆਪਣੀ ਟੀਮ ਨਾਲੋਂ ਤਕੜੀ ਹੈ। ਉਹ ਨਹੀਂ ਸਨ ਚਾਹੁੰਦੇ ਕਿ ਉਹ ਆਪਣੇ ਅਧੀਨ ਦੇਸ਼ ਦੀ ਟੀਮ ਤੋਂ ਹਾਰ ਜਾਣ। ਇਹੋ ਕਾਰਨ ਹੈ ਬਰਤਾਨਵੀ ਇਸ ਗੱਲੋਂ ਟਲਦੇ ਰਹੇ ਕਿ ਕਿਸੇ ਅੰਤਰ-ਰਾਸ਼ਟਰੀ ਮੈਚ ਵਿਚ ਭਾਰਤ ਵਿਰੁੱਧ ਨਾ ਖੇਡਣਾ ਪਵੇ। ਗਰੇਟ ਬ੍ਰਿਟੇਨ 1928 ਤੋਂ ਲੈ ਕੇ 1936 ਤਕ ਉਲੰਪਿਕ ਹਾਕੀ ਟੂਰਨਾਮੈਂਟ ਤੋਂ ਕਿਸੇ ਨਾ ਕਿਸੇ ਬਹਾਨੇ ਲਾਂਭੇ ਹੀ ਰਿਹਾ। ਇਹ ਗੱਲ ਹੈਰਾਨੀ ਵਾਲੀ ਹੈ ਕਿਉਂਕਿ ਇਸ ਤੋਂ ਪਹਿਲਾਂ ਇਗਲੈਂਡ ਦੋ ਵਾਰ ਉਲੰਪਿਕ ਖੇਡਾਂ ਵਿਚ ਹਾਕੀ ਦਾ ਸੋਨੇ ਦਾ ਤਗ਼ਮਾ ਜਿੱਤ ਚੁੱਕਾ ਸੀ। ਇਸ ਤੋਂ ਵਧ ਹੋਰ ਗੱਲ, ਜਦੋਂ 1928 ਦੀਆਂ ਉਲਿੰਪਕ ਖੇਡਾਂ ਵਿਚ ਹਿੱਸਾ ਲੈਣ ਜਾ ਰਹੀ ਭਾਰਤ ਦੀ ਟੀਮ ਇੰਗਲੈਂਡ ਵਿਚ ਮੈਚ ਖੇਡੀ ਤਾਂ ਇਕ ਵਾਰ ਵੀ ਇੰਗਲੈਂਡ ਦੀ ਪੂਰੇ ਦੇਸ਼ ਦੀ ਟੀਮ ਭਾਰਤ ਵਿਰੁੱਧ ਨਾ ਖੇਡੀ। ਸਿਰਫ 19-8 ਦੀਆਂ ਉਲੰਪਿਕ ਖੇਡਾਂ ਜੋ ਲੰਡਨ ਵਿਚ ਹੋਈਆਂ ਉਦੋਂ ਤੋਂ ਹੀ ਬਰਤਾਨੀਆਂ ਦੀ ਟੀਮ ਉਲੰਪਿਕ ਹਾਕੀ ਟੂਰਨਾਮੈਂਟ ਵਿਚ ਹਿੱਸਾ ਲੈ ਰਹੀ ਹੈ। ਇਸ ਦਾ ਕਾਰਨ ਸ਼ਾਇਦ ਭਾਰਤ ਦਾ ਆਜ਼ਾਦ ਹੋਣਾ ਹੈ। ਲੰਡਨ ਉਲੰਪਿਕ ਹਾਕੀ ਟੂਰਨਾਮੈਂਟ ਦੇ ਫ਼ਾਈਨਲ ਵਿਚ ਭਾਰਤ ਤੇ ਇੰਗਲੈਂਡ ਦਾ ਪਹਿਲੀ ਵਾਰ ਮੁਕਾਬਲਾ ਹੋਇਆ। ਭਾਰਤ ਨੇ ਇੰਗਲੈਂਡ ਨੂੰ ਹਰਾ ਕੇ ਸੋਨੇ ਦਾ ਤਗ਼ਮਾ ਜਿੱਤ ਲਿਆ।

## ਉਲੰਪਿਕ ਖੇਡਾਂ ਵਿਚ ਹਾਕੀ

ਉਲਿੰਪਕ ਖੇਡਾਂ ਵਿਚ ਹਾਕੀ ਦਾ ਪਹਿਲਾ ਮੈਚ 29 ਅਕਤੂਬਰ 1908 ਨੂੰ ਸਕਾਟਲੈਂਡ ਤੇ ਜਰਮਨੀ ਵਿਚਕਾਰ ਖੇਡਿਆ ਗਿਆ। ਸਕਾਟਲੈਂਡ ਦੀ ਟੀਮ ਪੂਰੇ ਰਾਸ਼ਟਰ ਦੀ ਸੀ ਜਦ ਕਿ ਜਰਮਨੀ ਦੇ ਨਾਂ 'ਤੇ ਉਥੋਂ ਦੀ ਇਕ ਕਲੱਬ ਖੇਡੀ। ਕਲੱਬ ਦਾ ਨਾਂ 'ਉਲੇਨਹਾਰਸਟਰ ਆਫ਼ ਹਮਬਰਗ' ਸੀ ਤੇ ਇਸ ਕਲੱਬ ਦੀ ਟੀਮ ਅੱਜ ਵੀ ਪੱਛਮੀ ਜਰਮਨੀ ਦੀ ਵਧੀਆ ਟੀਮ ਹੈ। ਸਕਾਟਲੈਂਡ 4-0 'ਤੇ ਜਿੱਤ ਗਿਆ। ਤੇ ਉਲੰਪਿਕਸ ਵਿਚ ਪਹਿਲਾ ਗੋਲ ਕਰਨ ਵਾਲਾ ਇਨਸਾਈਡ ਲੈੱਫ਼ਟ ਇਆਨ ਲਾਇੰਗ ਸੀ। ਦੂਜਾ ਮੈਚ ਇੰਗਲੈਂਡ ਫ਼ਰਾਂਸ ਵਿਰੁੱਧ 10-0 'ਤੇ ਜਿੱਤ ਗਿਆ। ਇਉਂ ਸੈਮੀਫ਼ਾਈਨਲ ਖੇਡਣ ਲਈ ਚਾਰੇ ਬਰਤਾਨਵੀ ਟੀਮਾਂ ਰਹਿ ਗਈਆਂ। ਇੰਗਲੈਂਡ ਸਕਾਟਲੈਂਡ ਨੂੰ 6-1 ਉਤੇ ਅਤੇ ਆਇਰਲੈਂਡ ਵੇਲਜ਼ ਨੂੰ 3-1 ਉਤੇ ਹਰਾ ਕੇ ਫ਼ਾਈਨਲ ਵਿਚ ਪੁੱਜੇ। ਫ਼ਾਈਨਲ ਵੇਖਣ ਸਿਰਫ਼ ਪੰਜ ਹਜ਼ਾਰ ਦਰਸ਼ਕ ਵ੍ਹਾਈਟ ਸਿਟੀ ਸਟੇਡੀਅਮ ਪਹੁੰਚੇ। ਇਸ ਇਤਿਹਾਸਕ ਮੈਚ ਵਿਚ ਇੰਗਲੈਂਡ 8-1 ਗੋਲਾਂ ਉਤੇ ਜਿੱਤ ਕੇ ਪਹਿਲਾ ਉਲੰਪਿਕ ਜੇਤੂ ਬਣਿਆ।

ਬਾਰਾਂ ਸਾਲ ਬਾਅਦ 1920 ਵਿਚ ਐਂਟਵਰਪ (ਬੈਲਜੀਅਮ) ਦੀਆਂ ਉਲੰਪਿਕ

ਖੇਡਾਂ ਵਿਚ ਹਾਕੀ ਦੁਬਾਰਾ ਸ਼ਾਮਲ ਕੀਤੀ ਗਈ। ਟੂਰਨਾਮੈਂਟ ਵਿਚ ਕੇਵਲ ਚਹੁੰ ਦੇਸ਼ਾਂ — (ਇੰਗਲੈਂਡ (ਗਰੇਟ ਬ੍ਰਿਟੇਨ), ਬੈਲਜੀਅਮ, ਡੈਨਮਾਰਕ ਤੇ ਫ਼ਰਾਂਸ ਨੇ ਭਾਗ ਲਿਆ। ਇਸ ਵਾਰ ਵੀ ਪਹਿਲਾਂ ਵਾਂਗ ਹਾਕੀ ਦੀ ਖੇਡ ਉਲੰਪਿਕ ਦੀਆਂ ਬਾਕੀ ਖੇਡਾਂ ਨਾਲੋਂ ਵੱਖ ਖੇਡੀ ਗਈ। ਇਸ ਵਾਰ ਟੂਰਨਾਮੈਂਟ ਲੀਗ ਢੰਗ ਨਾਲ ਹੋਇਆ ਯਾਨੀ ਹਰੇਕ ਟੀਮ ਵਿਰੋਧੀ ਤਿੰਨਾਂ ਟੀਮਾਂ ਨਾਲ ਖੇਡੀ। ਇੰਗਲੈਂਡ ਪਹਿਲੇ ਦੋ ਮੈਚ ਬੈਲਜੀਅਮ ਨੂੰ 12-1 ਅਤੇ ਡੈਨਮਾਰਕ ਨੂੰ 6-1 ਉਤੇ ਹਰਾ ਕੇ ਜਿੱਤ ਗਿਆ। ਅੰਤਮ ਮੈਚ ਇੰਗਲੈਂਡ ਤੇ ਫ਼ਰਾਂਸ ਵਿਚ ਖੇਡਿਆ ਹੀ ਨਾ ਗਿਆ। ਗੱਲ ਇਉਂ ਬਣੀ ਕਿ ਅੰਤਮ ਮੈਚ ਤੋਂ ਪਹਿਲੀ ਸ਼ਾਮ ਇੰਗਲੈਂਡ ਤੇ ਫ਼ਰਾਂਸ ਦੀਆਂ ਟੀਮਾਂ ਸ਼ਹਿਰ ਵਿਚ ਖ਼ੁਸ਼ੀ ਮਨਾਉਣ ਚਲੀਆਂ ਗਈਆਂ। ਅਗਲੇ ਦਿਨ ਫ਼ਰਾਂਸ ਦੀ ਟੀਮ ਬੀਮਾਰ ਹੋ ਗਈ ਤੇ ਮੈਚ ਨਾ ਖੇਡ ਸਕੀ। ਇਉਂ ਇੰਗਲੈਂਡ (ਗਰੇਟ ਬ੍ਰਿਟੇਨ) ਦੂਜੀ ਵਾਰ ਉਲੰਪਿਕ ਹਾਕੀ ਜੇਤੂ ਬਣ ਗਿਆ। ਦੂਜੇ ਦਰਜੇ 'ਤੇ ਡੇਨਮਾਰਕ ਰਿਹਾ ਅਤੇ ਤੀਜੇ 'ਤੇ ਬੈਲਜੀਅਮ।

ਅੰਤਰ ਰਾਸ਼ਟਰੀ ਉਲਿੰਪਕ ਕਮੇਟੀ ਨੇ 1928 ਦੀਆਂ ਐਮਸਟਰਡਮ ਨੌਵੀਆਂ ਉਲਿੰਪਕ ਖੇਡਾਂ ਵਿਚ ਫੇਰ ਹਾਕੀ ਦਾ ਟੂਰਨਾਮੈਂਟ ਕਰਵਾਉਣ ਦਾ ਫ਼ੈਸਲਾ ਕੀਤਾ। ਇਸ ਨਾਲ ਭਾਰਤ ਨੂੰ ਮੌਕਾ ਮਿਲ ਗਿਆ ਕਿ ਉਹ ਸੰਸਾਰ ਜੇਤੂ ਬਣੇ। ਕੁਝ ਕਾਰਨਾਂ ਕਰ ਕੇ ਹਾਕੀ ਦਾ ਟੂਰਨਾਮੈਂਟ ਮਈ ਮਹੀਨੇ ਵਿਚ ਹੋਇਆ ਜਦ ਕਿ ਉਲਿੰਪਕ ਦੀਆਂ ਬਾਕੀ ਖੇਡਾਂ ਜੁਲਾਈ ਵਿਚ ਹੋਈਆਂ। 19 ਫ਼ਰਵਰੀ ਨੂੰ ਭਾਰਤੀ ਹਾਕੀ ਫ਼ੈਡਰੇਸ਼ਨ ਨੇ 13 ਖਿਡਾਰੀਆਂ ਦੀ ਟੀਮ ਚੁਣੀ ਅਤੇ ਤਿੰਨ ਖਿਡਾਰੀ ਹੋਰ ਚੁਣੇ ਜਿਹੜੇ ਇੰਗਲੈਂਡ ਵਿਚ ਪੜ੍ਹਦੇ ਸਨ। ਉਨ੍ਹਾਂ ਨੂੰ ਲੰਡਨ ਵਿਚ ਟੀਮ ਵਿਚ ਸ਼ਾਮਲ ਹੋਣ ਲਈ ਕਿਹਾ ਗਿਆ। 10 ਮਾਰਚ ਨੂੰ ਤੇਰਾਂ ਮੈਂਬਰੀ ਟੀਮ ਸਮੁੰਦਰੀ ਰਸਤੇ ਬੰਬਈ ਤੋਂ ਲੰਡਨ ਨੂੰ ਰਵਾਨਾ ਹੋਈ। ਉਦੋਂ ਲੋਕਾਂ ਨੂੰ ਇਸ ਟੀਮ ਵਿਚ ਕੋਈ ਬਹੁਤੀ ਦਿਲਚਸਪੀ ਨਹੀਂ ਸੀ। ਸਿਰਫ਼ ਤਿੰਨ ਜਣੇ — ਦੋ ਭਾਰਤੀ ਹਾਕੀ ਫ਼ੈਡਰੇਸ਼ਨ ਦੇ ਅਹੁਦੇਦਾਰ ਅਤੇ ਇਕ ਅਖ਼ਬਾਰ ਨਵੀਸ ਟੀਮ ਨੂੰ ਵਿਦਾ ਕਰਨ ਆਏ। ਇਉਂ ਸਾਧਾਰਨ ਆਰੰਭ ਤੋਂ ਭਾਰਤੀ ਹਾਕੀ ਦਾ ਸ਼ਾਨਦਾਰ ਯੁੱਗ ਸ਼ੁਰੂ ਹੋਇਆ। ਇਹ ਪਹਿਲਾ ਮੌਕਾ ਸੀ ਕਿ ਭਾਰਤ ਦੀ ਪਹਿਲੀ ਰਾਸ਼ਟਰੀ ਟੀਮ ਅੰਤਰ ਰਾਸ਼ਟਰੀ ਜੱਸ ਖੱਟਣ ਲਈ ਬਦੇਸ਼ਾਂ ਨੂੰ ਰਵਾਨਾ ਹੋਈ।

ਭਾਰਤੀ ਟੀਮ ਉਲੰਪਿਕ ਖੇਡਾਂ ਸ਼ੁਰੂ ਹੋਣ ਤੋਂ ਪਹਿਲਾਂ ਇੰਗਲੈਂਡ, ਹਾਲੈਂਡ, ਜਰਮਨੀ ਅਤੇ ਬੈਲਜੀਅਮ ਵਿਚ ਕੁਝ ਮੈਚ ਖੇਡ ਕੇ ਐਮਸਟਰਡਮ ਪਹੁੰਚੀ। ਇਸ ਟੀਮ ਵਿਚ ਪੰਦਰਾਂ ਖਿਡਾਰੀ ਸਨ। ਕਪਤਾਨ ਜੈਪਾਲ ਸਿੰਘ ਸਨ ਜਿਹੜੇ ਉਸ ਸਮੇਂ ਆਕਸਫ਼ੋਰਡ ਯੂਨੀਵਰਸਿਟੀ ਦੇ ਵਿਦਿਆਰਥੀ ਸਨ। ਚੁਣੇ ਗਏ ਸੋਲਾਂ ਖਿਡਾਰੀਆਂ ਵਿਚੋਂ ਇਕੋ ਇਕ ਖਿਡਾਰੀ ਜਿਹੜੇ ਐਮਸਟਰਡਮ ਨਹੀਂ ਗਏ ਮਰਹੂਮ ਪਟੌਦੀ ਦੇ ਨਵਾਬ ਸਨ। ਉਹ ਉਦੋਂ ਆਕਸਫ਼ੋਰਡ ਪੜ੍ਹਦੇ ਸਨ।

ਉਲੰਪਿਕ ਖੇਡਾਂ ਸ਼ੁਰੂ ਹੋਈਆਂ। 17 ਮਈ ਨੂੰ ਭਾਰਤ ਪਹਿਲਾ ਉਲੰਪਿਕ ਮੈਚ ਖੇਡਿਆ। ਆਸਮਾਨ ਸਾਫ਼ ਸੀ। ਸੂਰਜ ਆਪਣੇ ਪੂਰੇ ਜਲਾਲ ਵਿਚ ਲਿਸ਼ਕ ਰਿਹਾ ਸੀ ਜਦੋਂ ਜੈਪਾਲ ਸਿੰਘ ਦੀ ਅਗਵਾਈ ਵਿਚ ਭਾਰਤੀ ਟੀਮ ਆਸਟਰੀਆ ਵਿਰੁੱਧ ਖੇਡਣ ਲਈ ਮੈਦਾਨ ਵਿਚ ਉਤਰੀ। ਭਾਰਤ ਨੇ ਆਸਟਰੀਆ ਨੂੰ ਸੌਖਿਆਂ ਹੀ 6-0 ਉਤੇ ਹਰਾ ਦਿੱਤਾ। ਅਗਲਾ ਮੈਚ ਬੈਲਜੀਅਮ ਵਿਰੁੱਧ 19 ਮਈ ਨੂੰ ਖੇਡਿਆ ਗਿਆ। ਭਾਰਤੀ ਟੀਮ 9-0 'ਤੇ ਜਿੱਤੀ। ਇਕ ਦਿਨ ਆਰਾਮ ਕਰਨ ਪਿਛੋਂ 21 ਮਈ ਭਾਰਤ ਡੈਨਮਾਰਕ ਵਿਰੁੱਧ ਖੇਡਿਆ ਅਤੇ ਸਿਫ਼ਰ ਦੇ ਮੁਕਾਬਲੇ 5 ਗੋਲਾਂ 'ਤੇ ਜਿੱਤ ਗਿਆ। 22 ਮਈ ਨੂੰ ਭਾਰਤ ਸਵਿਟਰਜ਼ਰਲੈਂਡ ਵਿਰੁੱਧ ਸੈਮੀ ਫ਼ਾਈਨਲ ਮੈਚ ਖੇਡਿਆ ਅਤੇ ਜੈਪਾਲ ਸਿੰਘ ਦੀ ਅਗਵਾਈ ਵਿਚ 6-0 'ਤੇ ਜਿੱਤ ਗਿਆ। ਫ਼ਾਈਨਲ ਮੈਚ ਹਾਲੈਂਡ ਵਿਰੁੱਧ 26 ਮਈ ਨੂੰ ਖੇਡਿਆ ਗਿਆ। ਭਾਰਤੀ ਟੀਮ ਆਪਣੀ ਮੰਜ਼ਲ ਦੇ ਅਖ਼ੀਰਲੇ ਪੜਾਅ 'ਤੇ ਪੁੱਜ ਗਈ ਸੀ। ਸਭਨਾਂ ਭਾਰਤੀਆਂ ਦੀਆਂ ਅੱਖਾਂ ਉਨ੍ਹਾਂ 11 ਖਿਡਾਰੀਆਂ ਉਤੇ ਲੱਗੀਆਂ ਹੋਈਆਂ ਸਨ ਜਿਨ੍ਹਾਂ ਨੇ ਭਾਰਤ ਨੂੰ ਦੁਨੀਆਂ ਦਾ ਜੇਤੂ ਬਣਾ ਦੇਣਾ ਸੀ। ਭਾਰਤੀ ਟੀਮ ਕੇਵਲ ਤਿੰਨ ਹਫ਼ਤੇ ਪਹਿਲਾਂ ਇਕ ਨੁਮਾਇਸ਼ੀ ਮੈਚ ਵਿਚ ਹਾਲੈਂਡ ਨੂੰ 8-1 ਉਤੇ ਹਰਾ ਚੁੱਕੀ ਸੀ। ਇਉਂ ਕਿਸੇ ਨੂੰ ਹਾਰ ਜਾਣ ਦਾ ਡਰ ਨਹੀਂ ਸੀ। ਪਰ ਭਾਰਤੀ ਟੀਮ ਸਹੀ ਸਲਾਮਤ ਨਹੀਂ ਸੀ। ਫ਼ਿਰੋਜ਼ ਖ਼ਾਂ ਅਤੇ ਸ਼ੌਕਤ ਅਲੀ ਬੀਮਾਰ ਸਨ। ਖੇਰ ਸਿੰਘ ਦੇ ਗੋਡੇ ਉਤੇ ਸੱਟ ਲੱਗੀ ਹਈ ਸੀ ਜਿਸ ਕਰ ਕੇ ਉਹ ਕੋਈ ਵੀ ਮੈਚ ਨਹੀਂ ਸੀ ਖੇਡ ਸਕਿਆ ਅਤੇ ਗੋਡੇ ਦਾ ਇਲਾਜ ਕਰਾ ਰਿਹਾ ਸੀ। ਜੈਪਾਲ ਸਿੰਘ ਵੀ ਇਹ ਮੈਚ ਨਾ ਖੇਡ ਸਕਿਆ। ਧਿਆਨ ਚੰਦ ਜੀਹਨੇ ਪਹਿਲੇ ਮੈਚਾਂ ਵਿਚ ਭਾਰਤ ਨੂੰ ਜੇਤੂ ਬਣਾਉਣ ਵਿਚ ਬੜਾ ਭਾਰੀ ਹਿੱਸਾ ਪਾਇਆ ਸੀ ਤੇਜ਼ ਬੁਖ਼ਾਰ ਨਾਲ ਨਿਢਾਲ ਸੀ।

ਪਰ ਬੁਖ਼ਾਰ ਦੇ ਬਾਵਜੂਦ ਉਹ ਖੇਡਿਆ । ਪਿਨਿੰਗਰ ਦੀ ਅਗਵਾਈ ਵਿਚ ਜਿਹੜੀ ਟੀਮ ਹਾਲੈਂਡ ਵਿਰੁੱਧ ਫ਼ਾਈਨਲ ਮੈਚ ਖੇਡੀ ਉਹ ਭਾਰਤ ਦੀ ਵਧੀਆ ਟੀਮ ਨਹੀਂ ਸੀ ਕਹੀ ਜਾ ਸਕਦੀ । ਫੇਰ ਵੀ ਭਾਰਤ ਹਾਲੈਂਡ ਨੂੰ 3-0 ਉਤੇ ਜਿੱਤ ਗਿਆ । ਇਉਂ ਭਾਰਤ ਪਹਿਲੀ ਵਾਰ ਹੀ ਉਲੰਪਿਕ ਜੇਤੂ ਬਣ ਗਿਆ ।

ਭਾਰਤ-ਹਾਲੈਂਡ ਮੈਚ ਦੀ ਕਹਾਣੀ ਭਾਰਤੀ ਖੇਡਾਂ ਦੇ ਇਤਿਹਾਸ ਦਾ ਅੰਗ ਬਣ ਗਈ ਹੈ । ਧਿਆਨ ਚੰਦ ਦੇ ਸ਼ਬਦਾਂ ਵਿਚ :

> ਹਾਲੈਂਡ ਨੇ ਸਖ਼ਤ ਮੁਕਾਬਲਾ ਕੀਤਾ । ਮੈਂ ਇਹ ਵੇਖ ਕੇ ਹੈਰਾਨ ਸੀ ਕਿ ਉਹ ਸਾਡੇ ਵਿਰੁੱਧ ਜਿਵੇਂ ਪਹਿਲਾਂ ਖੇਡੇ ਸੀ ਉਸ ਤੋਂ ਕਿਤੇ ਚੰਗੇਰਾ ਖੇਡ ਰਹੇ ਹਨ । ਇਕ ਤਰ੍ਹਾਂ ਨਾਲ ਅਸੀਂ ਹੀ ਉਨ੍ਹਾਂ ਦੇ ਉਸਤਾਦ ਸਾਂ । ਸਾਡੀ ਟੀਮ ਤੋਂ ਉਨ੍ਹਾਂ ਕਈ ਗੱਲਾਂ ਸਿਖ ਲਈਆਂ ਸਨ । ਭਾਵੇਂ ਅਸੀਂ ਤਿੰਨ ਗੋਲ ਹੀ ਕੀਤੇ, ਪਰ ਸਾਡੀ ਉੱਤਮਤਾ ਖੇਡ ਦੇ ਹਰ ਪੱਖ ਵਿਚ ਹਾਵੀ ਸੀ । ਇਹ ਕਮਾਲ ਦਾ ਮੈਚ ਸੀ ਜਿਸ ਵਿਚ ਭਾਰਤ ਦੀ ਇਕਹਿਰੀ ਜਿਹੀ ਟੀਮ ਨੇ ਭਾਰਤੀ ਹਾਕੀ ਦੀਆਂ ਸ਼ਾਨਦਾਰ ਰਵਾਇਤਾਂ ਦੁਨੀਆਂ ਨੂੰ ਵਿਖਾਈਆਂ ।

ਫ਼ਾਈਨਲ ਮੈਚ ਵਿਚ ਲੋਕਾਂ ਦੀ ਬੜੀ ਦਿਲਚਸਪੀ ਸੀ । ਲਗਪਗ 24 ਹਜ਼ਾਰ ਦਰਸ਼ਕਾਂ ਨੇ ਜਿਹੜਾ ਉਸ ਸਮੇਂ ਹਾਕੀ ਦੇ ਮੈਚ ਉੱਪਰ ਵੱਡੇ ਤੋਂ ਵੱਡਾ ਇਕੱਠ ਸੀ, ਮੈਚ ਵੇਖਿਆ । ਭਾਰਤੀਆ ਦੀ ਖੇਡ ਉਂਜ ਸਲਾਹੁਣ ਯੋਗ ਸੀ ਤੇ ਹਾਲੈਂਡ ਨੂੰ ਆਪਣੇ ਲੋਕਾਂ ਦੇ ਬਹੁਤ ਵੱਡੇ ਇਕੱਠ ਦੀ ਹੌਸਲਾ ਅਫ਼ਜ਼ਾਈ ਦਾ ਸਹਾਰਾ ਸੀ । ਭਾਰਤ ਨੂੰ ਖੇਡ ਵਿਚ ਪੈਰ ਜਮਾਂਦਿਆਂ ਕਾਫ਼ੀ ਸਮਾਂ ਲੱਗਾ ਅਤੇ ਅੱਧੇ ਸਮੇਂ ਤਕ ਉਸ ਨੇ ਕੇਵਲ ਇਕ ਗੋਲ ਕੀਤਾ । ਦੂਜੇ ਅੱਧ ਵਿਚ ਭਾਰਤ ਨੇ ਦੋ ਗੋਲ ਹੋਰ ਕੀਤੇ । ਮੈਚ ਖ਼ਤਮ ਹੋਣ ਪਿਛੋਂ ਭਾਰਤ ਨੂੰ ਨਵਾਂ ਸੰਸਾਰ-ਜੇਤੂ ਐਲਾਨਿਆ ਗਿਆ । 29 ਮਈ ਨੂੰ ਉਲਿੰਪਕ ਸਟੇਡੀਅਮ ਵਿਚ ਇਨਾਮ ਵੰਡਣ ਦੀ ਰਸਮ ਹੋਈ ਅਤੇ ਜੇਤੂ ਮੰਚ ਉਤੇ ਪਿਨਿੰਗਰ ਨੇ ਭਾਰਤੀ ਟੀਮ ਦੀ ਅਗਵਾਈ ਕੀਤੀ ।

ਭਾਰਤੀ ਟੀਮ ਦੀ ਖੇਡ ਨੇ ਵਿਸ਼ੇਸ਼ ਕਰ ਕੇ ਧਿਆਨ ਚੰਦ ਦੀ ਖੇਡ ਨੇ

ਦਰਸ਼ਕਾਂ ਤੇ ਖੇਡ-ਆਲੋਚਕਾਂ ਨੂੰ ਚੁੰਧਿਆ ਹੀ ਦਿੱਤਾ। ਇਕ ਡੱਚ ਪੱਤਰਕਾਰ ਨੇ ਲਿਖਿਆ: "ਇਹ ਹੁਣ ਹਾਕੀ ਦੀ ਖੇਡ ਨਹੀਂ ਰਹੀ। ਇਹ ਜਾਦੂਗਰੀ ਬਣ ਗਈ ਹੈ, ਕਰਾਮਾਤ ਹੈ!" ਜਿਨ੍ਹਾਂ ਖੇਡ-ਲੇਖਕਾਂ ਨੇ ਭਾਰਤੀ ਖਿਡਾਰੀਆਂ ਨੂੰ ਖੇਡਦਿਆਂ ਡਿੱਠਾ ਉਨ੍ਹਾਂ ਨੂੰ ਖੇਡ ਬਿਆਨ ਕਰਦਿਆਂ ਸ਼ਬਦ ਨਾ ਲੱਭੇ। ਧਿਆਨ ਚੰਦ ਦੀ ਖੇਡ ਨੇ ਸਭਨਾਂ ਨੂੰ ਮੋਹ ਲਿਆ ਤੇ ਉਸ ਨੂੰ ਹਾਕੀ ਦਾ 'ਜਾਦੂਗਰ' ਕਿਹਾ ਗਿਆ। ਭਾਰਤੀ ਟੀਮ ਦੀ ਖੇਡ ਨੇ ਹਾਕੀ ਵਿਚ ਹੋਰ ਦਿਲਚਸਪੀ ਪੈਦਾ ਕਰ ਦਿੱਤੀ ਤੇ ਹਾਕੀ ਸੰਸਾਰ-ਖੇਡ ਬਣ ਗਈ।

ਐਮਸਟਰਡਮ ਵਿਚ ਭਾਰਤ ਦੀ ਜਿੱਤ ਨੇ ਭਾਰਤੀਆਂ ਨੂੰ ਖ਼ੁਸ਼ੀ ਦਿੱਤੀ। ਉਨ੍ਹਾਂ ਗੌਰਵ ਮਹਿਸੂਸ ਕੀਤਾ। ਉਦੋਂ ਤਕ ਭਾਰਤ ਦੇ ਕਰੋੜਾਂ ਲੋਕਾਂ ਨੂੰ ਉਲੰਪਿਕ ਖੇਡਾਂ ਬਾਰੇ ਪਤਾ ਹੀ ਨਹੀਂ ਸੀ। ਭਾਰਤ ਦੀ ਇਸ ਜਿੱਤ ਨੇ ਨਾ ਕੇਵਲ ਭਾਰਤ ਵਿਚ ਉਲੰਪਿਕ ਲਹਿਰ ਨੂੰ ਪ੍ਰਫੁੱਲਤ ਕੀਤਾ ਸਗੋਂ ਹਾਕੀ ਨੂੰ ਦੇਸ਼ ਦੀ 'ਕੌਮੀ ਖੇਡ' ਵੀ ਬਣਾ ਦਿੱਤਾ।

ਉਲੰਪਿਕ ਜਿੱਤ ਬਰਕਰਾਰ ਰੱਖਣ ਲਈ 1932 ਵਿਚ ਭਾਰਤੀ ਟੀਮ ਲਾਸ ਏਂਜਲਜ਼ ਗਈ। ਭਾਰਤੀ ਖਿਡਾਰੀਆਂ ਦੀ ਇਹ ਪਹਿਲੀ ਟੋਲੀ ਸੀ ਜੋ ਅਮਰੀਕਾ ਗਈ। ਇਹ ਟੀਮ ਬਹੁਤ ਸਾਰਿਆਂ ਦੀ ਦਿਲਚਸਪੀ ਦਾ ਕੇਂਦਰ ਸੀ। ਹਰ ਕੋਈ ਇਨ੍ਹਾਂ ਸੰਸਾਰ-ਜੇਤੂਆਂ ਨੂੰ ਖੇਡਦਿਆਂ ਵੇਖਣਾ ਚਾਹੁੰਦਾ ਸੀ। ਉਲਿੰਪਕ ਹਾਕੀ ਟੂਰਨਾਮੈਂਟ ਵਿਚ ਕੇਵਲ ਤਿੰਨ ਟੀਮਾਂ ਭਾਰਤ, ਅਮਰੀਕਾ ਤੇ ਜਪਾਨ ਨੇ ਭਾਗ ਲਿਆ। ਅਮਰੀਕਾ ਤੇ ਜਪਾਨ ਪਹਿਲੀ ਵਾਰ ਉਲਿੰਪਕ ਟੂਰਨਾਮੈਂਟ ਖੇਡ ਰਹੇ ਸਨ ਇਸ ਲਈ ਭਾਰਤ ਦਾ ਜਿੱਤਣਾ ਸੁਖਾਲਾ ਸੀ।

ਭਾਰਤ ਪਹਿਲਾ ਮੈਚ ਜਪਾਨ ਵਿਰੁੱਧ ਖੇਡਿਆ ਤੇ 11-1 ਉਤੇ ਜਿੱਤ ਗਿਆ। ਪਰ ਇਹ ਜਿੱਤ ਕੋਈ ਬਹੁਤੀ ਤਕੜੀ ਨਾ ਗਿਣੀ ਗਈ ਕਿਉਂਕਿ ਜਪਾਨ ਦੀ ਨਵੀਂ ਨਵੀਂ ਤਿਆਰ ਕੀਤੀ ਟੀਮ ਨੇ ਪਹਿਲੀ ਵਾਰ ਭਾਰਤ ਵਿਰੁੱਧ ਵੀ ਇਕ ਗੋਲ ਕਰ ਦਿੱਤਾ। ਜਪਾਨ ਦਾ ਇਕੋ ਇਕ ਗੋਲ ਖੇਡ ਦੇ ਦੂਜੇ ਅੱਧ ਵਿਚ ਲੈੱਫ਼ਟ ਆਊਟ ਇਨੂਚੋਰਾ ਨੇ ਪੈਨਲਟੀ ਕਾਰਨਰ ਤੋਂ ਕੀਤਾ। ਉਹਦੀ ਤੇਜ਼ ਹਿੱਟ ਭਾਰਤੀ ਗੋਲ ਕੀਪਰ ਨਾ ਰੋਕ ਸਕਿਆ।

ਪਿਛੋਂ ਜਪਾਨ ਨੇ ਅਮਰੀਕਾ ਨੂੰ 9-2 ਗੋਲਾਂ ਉਤੇ ਹਰਾ ਕੇ ਚਾਂਦੀ ਦਾ ਤਗ਼ਮਾ ਜਿੱਤ ਲਿਆ । 11 ਅਗਸਤ ਨੂੰ ਭਾਰਤ ਅਮਰੀਕਾ ਵਿਰੁੱਧ ਖੇਡਿਆ ਤੇ 24-1 ਗੋਲਾਂ 'ਤੇ ਜਿੱਤ ਗਿਆ । ਕਿਸੇ ਵੀ ਅੰਤਰ ਰਾਸ਼ਟਰੀ ਮੈਚ ਵਿਚ ਇੰਨੇ ਗੋਲ ਕਿਸੇ ਟੀਮ ਨੇ ਨਹੀਂ ਕੀਤੇ। ਇਹ ਅਜੇ ਵੀ ਸੰਸਾਰ ਰਿਕਾਰਡ ਹੈ । ਧਿਆਨ ਚੰਦ ਨੇ ਇਸ ਮੈਚ ਵਿਚ 8 ਗੋਲ ਕੀਤੇ ਤੇ ਪਹਿਲੇ ਮੈਚ ਦੇ ਰਲਾ ਕੇ ਬਾਰਾਂ, ਉਸ ਦੇ ਛੋਟੇ ਭਾਈ ਰੂਪ ਸਿੰਘ ਨੇ 9 ਗੋਲ ਤੇ ਪਹਿਲੇ ਰਲਾ ਕੇ ਬਾਰਾਂ ਅਤੇ ਗੁਰਮੀਤ ਸਿੰਘ ਨੇ ਪੰਜ ਗੋਲ ਤੇ ਪਹਿਲੇ ਰਲਾ ਕੇ ਅੱਠ । ਇਨ੍ਹਾਂ ਤੋਂ ਬਿਨਾਂ ਕਾਰ ਅਤੇ ਪਿਨਿੰਗਰ ਨੇ ਇਕ ਇਕ ਗੋਲ ਕੀਤਾ ।

ਇਕ ਵਾਰ ਫਿਰ ਖੇਡ-ਲੇਖਕਾਂ ਨੇ ਭਾਰਤੀ ਟੀਮ ਦੀ ਖੇਡ ਸਲਾਹੀ । ਇਕ ਪੱਤਰਕਾਰ ਨੇ ਲਿਖਿਆ : "ਭਾਰਤੀ ਟੀਮ ਇਕ ਤੂਫ਼ਾਨ ਸੀ ਜਿਹੜਾ ਪੂਰਬ ਵਲੋਂ ਝੁੱਲਿਆ ਤੇ ਸਭਨਾਂ ਨੂੰ ਪੈਰਾਂ ਥੱਲੇ ਮਿਧਦਾ ਤੁਰਿਆ ਗਿਆ । ਉਲੰਪਿਕ ਸਟੇਡੀਅਮ ਵਿਚ ਜਿਹੜੇ 11 ਜਣੇ ਅਮਰੀਕਾ ਦੀ ਨੁਮਾਇੰਦਗੀ ਕਰ ਰਹੇ ਸਨ ਉਨ੍ਹਾਂ ਨੂੰ ਤਾਂ ਇਹਨੇ ਹੂੰਝ ਹੀ ਦਿੱਤਾ ।" ਕੁਝ ਅਖ਼ਬਾਰਾਂ ਨੇ ਸੁਝਾਅ ਦਿੱਤੇ ਕਿ ਭਾਰਤੀਆਂ ਨੂੰ ਚਾਹੀਦਾ ਸੀ ਕਿ ਉਹ ਬਰਫ਼ 'ਤੇ ਚੱਲਣ ਵਾਲੇ ਭਾਰੇ ਬੂਟ ਪਾ ਕੇ ਜਾਂ ਖੱਬੇ ਹੱਥਾਂ ਨਾਲ ਖੇਡਦੇ ਤਾਂ ਜੋ ਅਮਰੀਕਨ ਕੁਝ ਬਰਾਬਰੀ ਕਰ ਸਕਦੇ । ਲਾਸ ਐਂਜਲਜ਼ ਤੋਂ ਨਿਕਲਣ ਵਾਲੇ ਇਕ ਅਖ਼ਬਾਰ ਨੇ ਲਿਖਿਆ : "ਭਾਰਤੀ ਟੀਮ ਦੇ ਖਿਡਾਰੀ ਇੰਨੇ ਫੁਰਤੀਲੇ ਸਨ ਕਿ ਉਹ ਹਾਕੀ ਦਾ ਸਾਰਾ ਮੈਦਾਨ ਹਾਕੀ ਉਤੇ ਗੇਂਦ ਨੂੰ ਨਚਾਉਂਦਿਆਂ ਲੰਘ ਸਕਦੇ ਸਨ ।" ਪਰ ਸਭ ਤੋਂ ਵਧ ਸਿਫ਼ਤ ਲਾਸ ਐਂਜਲਜ਼ ਦੇ ਖੇਡ-ਲੇਖਕਾਂ ਨੇ ਕੀਤੀ ਜਿਨ੍ਹਾਂ ਇਹ ਮੱਤ ਪਰਗਟ ਕੀਤਾ ਕਿ ਭਾਰਤੀ ਹਾਕੀ ਟੀਮ ਨੇ ਉਲੰਪਿਕ ਦੀਆਂ ਹੋਰਨਾਂ ਖੇਡਾਂ ਦੇ ਮੁਕਾਬਲੇ ਸਭ ਤੋਂ ਵਧ ਕਾਰੀਗਰੀ ਵਿਖਾਈ।

ਭਾਰਤ ਨੇ ਤੀਜੀ ਵਾਰ ਬਰਲਿਨ (1936) ਉਲੰਪਿਕ ਖੇਡਾਂ ਵਿਚ ਹਾਕੀ ਦੀ ਜਿੱਤ ਬਰਕਰਾਰ ਰੱਖੀ । ਉਸ ਵੇਲੇ ਭਾਰਤੀ ਹਾਕੀ ਟੀਮ ਆਪਣੀ ਸਿਖਰ 'ਤੇ ਸੀ । ਟੀਮ ਦਾ ਕਪਤਾਨ 'ਜਾਦੂਗਰ' ਧਿਆਨ ਚੰਦ ਸੀ ਜਿਹੜਾ ਅਖ਼ੀਰਲੀ ਵਾਰ ਉਲੰਪਿਕ ਖੇਡ ਰਿਹਾ ਸੀ । ਭਾਰਤ ਨੂੰ ਤੀਜੀ ਵਾਰ ਉਲਿੰਪਕ ਹਾਕੀ ਦਾ ਸੋਨੇ ਦਾ ਤਗ਼ਮਾ ਜਿੱਤਣ ਵਿਚ ਕੋਈ ਸ਼ੰਕਾ ਨਹੀਂ ਸੀ ।

ਭਾਰਤੀ ਟੀਮ ਚੜ੍ਹਦੀਆਂ ਕਲਾਂ ਵਿਚ ਸੀ। ਪਰ ਧਿਆਨ ਚੰਦ ਤੇ ਉਸ ਦੇ ਸਾਥੀਆਂ ਨੂੰ ਚਾਣਚਕ ਇਕ ਧੱਕਾ ਲੱਗਾ। ਭਾਰਤੀ ਟੀਮ ਦੇ ਜਰਮਨ ਰਾਜਧਾਨੀ ਵਿਚ ਪਹੁੰਚਣ ਤੋਂ ਸਿਰਫ਼ ਤਿੰਨ ਦਿਨ ਪਿਛੋਂ ਇਕ ਅਭਿਆਸੀ ਮੈਚ ਵਿਚ ਭਾਰਤੀ ਟੀਮ ਜਰਮਨ ਦੀ ਟੀਮ ਕੋਲੋਂ 4-1 ਗੋਲਾਂ ਉਤੇ ਹਾਰ ਗਈ। ਜਰਮਨ ਖਿਡਾਰੀ ਜਿਨ੍ਹਾਂ ਹਾਕੀ ਵਿਚ ਕਾਫ਼ੀ ਮੁਹਾਰਤ ਹਾਸਲ ਕਰ ਲਈ ਸੀ, ਤੇਜ਼ ਦੌੜ, ਤੇਜ਼ ਹਿੱਟ ਅਤੇ ਇਕ ਦਮ ਪਾਸ ਦੇਣ ਵਾਲੀ ਖੇਡ ਖੇਡੇ। ਭਾਰਤੀ ਖਿਡਾਰੀ ਜੋ ਛੋਟੇ ਪਾਸਾਂ, ਡਰਿਬਲਿੰਗ ਅਤੇ ਸਮਝ ਵਾਲੀ ਖੇਡ ਖੇਡਣ ਦੇ ਆਦੀ ਸਨ, ਉਨ੍ਹਾਂ ਨੂੰ ਖੇਡ ਵਿਚ ਪੈਰ ਜਮਾਉਂਦਿਆਂ ਕਾਫ਼ੀ ਸਮਾਂ ਲੱਗਾ। ਭਾਰਤੀ ਟੀਮ ਦੀ ਮੁਸ਼ਕਲ ਵਿਚ ਹੋਰ ਵਾਧਾ ਕਰਨ ਲਈ ਰੂਪ ਸਿੰਘ ਬੀਮਾਰ ਸੀ। ਗੋਲ ਦੀ ਰਾਖੀ ਕਰਨ ਵਾਲੇ



ਬਰਲਿਨ ਉਲੰਪਿਕ (1936) ਵਿਚ ਭਾਰਤੀ ਟੀਮ ਦੇ ਕਪਤਾਨ ਧਿਆਨ ਚੰਦ (ਵਿਚਕਾਰ) ਜੇਤੂ ਮੰਚ ਉਤੇ

ਵੀ ਸਮਝ ਨਾਲ ਨਾ ਖੇਡੇ ਤੇ ਫ਼ਾਰਵਰਡ ਵੀ ਚੰਗੀ ਖੇਡ ਨਾ ਵਿਖਾ ਸਕੇ। ਭਾਰਤੀ ਟੀਮ ਦੀ ਸਭ ਤੋਂ ਵੱਡੀ ਘਾਟ ਬਾਕਾਇਦਾ ਖੇਡਣ ਵਾਲੇ ਰਾਈਟ ਇਨਸਾਈਡ ਦਾ ਨਾ ਹੋਣਾ ਸੀ। ਘਬਰਾਈ ਹੋਈ ਭਾਰਤੀ ਟੀਮ ਨੇ ਇਕ ਜ਼ਰੂਰੀ ਸੰਦੇਸ਼ ਭਾਰਤੀ ਹਾਕੀ ਫ਼ੈਡਰੇਸ਼ਨ ਦੇ ਪਰਧਾਨ ਨੂੰ ਤਾਰ ਰਾਹੀਂ ਭੇਜਿਆ ਕਿ ਐੱਮ. ਐੱਨ. ਮਸੂਦ ਜੋ ਚੰਗਾ ਨਹੀਂ ਖੇਡ ਰਿਹਾ ਉਸ ਦੀ ਥਾਂ ਅਲੀ ਇਕਤਦਾਰ ਸ਼ਾਹ ਦਾਰਾ ਨੂੰ ਭੇਜ ਦਿਉ। ਦਾਰਾ ਫ਼ਰਾਂਸ ਵਿਰੁੱਧ ਖੇਡੇ ਜਾਣ ਵਾਲੇ ਸੈਮੀ ਫ਼ਾਈਨਲ ਮੈਚ ਤੋਂ ਸਿਰਫ਼ ਇਕ ਦਿਨ ਪਹਿਲਾਂ ਹਵਾਈ ਜਹਾਜ਼ ਰਾਹੀਂ ਜੋ ਕਿ ਉਨ੍ਹਾਂ ਦਿਨਾਂ ਵਿਚ ਖ਼ਾਸ ਹੀ ਗੱਲ ਸੀ, ਬਰਲਿਨ ਪਹੁੰਚਿਆ।

ਅੱਠ ਅਭਿਆਸੀ ਮੈਚ ਖੇਡਣ ਪਿਛੋਂ ਭਾਰਤ ਪਹਿਲਾ ਉਲੰਪਿਕ ਮੈਚ ਹੰਗਰੀ ਵਿਰੁੱਧ ਖੇਡਿਆ। ਹੰਗਰੀ ਜੋ ਹਾਕੀ ਖੇਡਣ ਵਾਲਾ ਨਵਾਂ ਨਵਾਂ ਦੇਸ਼ ਸੀ ਭਾਰਤ ਕੋਲੋਂ 0-4 ਤੇ ਹਾਰ ਗਿਆ। ਭਾਰਤ ਦਾ ਅਗਲਾ ਮੈਚ ਅਮਰੀਕਾ ਵਿਰੁੱਧ ਸੀ ਜਿਹੜਾ ਉਲੰਪਿਕ ਜੇਤੂਆਂ ਨੇ 7-0 'ਤੇ ਜਿੱਤ ਲਿਆ। ਜਪਾਨ ਨੂੰ 7-0 ਅਤੇ ਫ਼ਰਾਂਸ ਨੂੰ 10-0 ਉਤੇ ਹਰਾ ਕੇ ਭਾਰਤ ਜਰਮਨ ਵਿਰੁੱਧ ਖੇਡਣ ਲਈ ਫ਼ਾਈਨਲ ਵਿਚ ਪੁੱਜਾ। ਦਾਰਾ ਜੋ ਪਹਿਲੀ ਵਾਰ ਉਲਿੰਪਕ ਮੈਚ ਖੇਡ ਰਿਹਾ ਸੀ, ਨੇ ਫ਼ਰਾਂਸ ਵਿਰੁੱਧ ਦੋ ਗੋਲ ਕੀਤੇ। ਸਬੱਬ ਨਾਲ ਭਾਰਤ ਜਰਮਨ ਵਿਰੁੱਧ 15 ਅਗਸਤ ਨੂੰ ਫ਼ਾਈਨਲ ਮੈਚ ਖੇਡਿਆ ਅਤੇ ਉਸੇ 15 ਅਗਸਤ ਦੇ ਦਿਨ 11 ਸਾਲ ਬਾਅਦ ਭਾਰਤ ਆਜ਼ਾਦ ਹੋਇਆ।

ਅੱਜ ਦੇ ਖਿਡਾਰੀ ਜੋ ਆਪਣੇ ਸੁਤੰਤਰ ਦੇਸ਼ ਵਲੋਂ ਖੇਡਦੇ ਹਨ ਉਹ ਉਨ੍ਹਾਂ ਭਾਰਤੀ ਖਿਡਾਰੀਆਂ ਦੇ ਅਰਮਾਨਾਂ ਨੂੰ ਨਹੀਂ ਜਾਣ ਸਕਦੇ ਜਿਹੜੇ ਇਕ ਬਦੇਸ਼ੀ ਝੰਡੇ ਹੇਠਾਂ ਖੇਡਦੇ ਸਨ। ਦੇਸ਼ ਭਗਤੀ ਅਤੇ ਤਿਆਗ ਦੀ ਮਹਾਨ ਭਾਵਨਾ ਭਾਰਤੀ ਖਿਡਾਰੀਆਂ ਨੇ ਉਦੋਂ ਵਿਖਾਈ ਜਦੋਂ ਉਨ੍ਹਾਂ ਮੈਚ ਖੇਡਣ ਤੋਂ ਪਹਿਲਾਂ ਤਿਆਰ ਹੋਣ ਵਾਲੇ ਕਮਰੇ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੇ ਤਿਰੰਗੇ ਝੰਡੇ ਨੂੰ ਪਰਣਾਮ ਕੀਤਾ। ਇਹ ਤਰੰਗਾ ਝੰਡਾ ਟੀਮ ਦੇ ਅਸਿਸਟੈਂਟ ਮੈਨੇਜਰ ਆਪਣੇ ਨਾਲ ਬਰਲਿਨ ਲੈ ਆਏ ਸਨ।

ਫ਼ਾਈਨਲ ਮੈਚ ਸਵੇਰੇ 11 ਵਜੇ ਚਾਲ੍ਹੀ ਹਜ਼ਾਰ ਦਰਸ਼ਕਾਂ ਦੀ ਹਾਜ਼ਰੀ ਵਿਚ ਖੇਡਿਆ ਗਿਆ । ਇੰਨੇ ਦਰਸ਼ਕ ਪਹਿਲਾਂ ਕਿਸੇ ਉਲੰਪਿਕ ਹਾਕੀ ਮੈਚ ਉਤੇ ਨਹੀਂ ਸਨ ਜੁੜੇ । ਇਕ ਦਿਨ ਪਹਿਲਾਂ ਮੀਂਹ ਪੈ ਜਾਣ ਕਰ ਕੇ ਹਾਕੀ ਦਾ ਮੈਦਾਨ ਸਲ੍ਹਾਬਿਆ ਗਿਆ ਸੀ ਜਿਸ ਕਰ ਕੇ ਫ਼ਾਈਨਲ ਮੈਚ ਇਕ ਦਿਨ ਪਿਛੇ ਪਾ ਦਿੱਤਾ ਗਿਆ ਸੀ । ਇਕ ਮੌਕੇ ਉਤੇ ਤਾਂ ਧਿਆਨ ਚੰਦ ਨੇ ਆਪਣੇ ਮੇਖਾਂ ਵਾਲੇ ਬੂਟ ਲਾਹ ਦਿੱਤੇ ਤੇ ਨੰਗ ਪੈਰੀਂ ਖੇਡਣ ਲੱਗਾ । ਜਰਮਨਾਂ ਨੇ ਭਾਰਤੀਆਂ ਦਾ ਬੜੇ ਹੌਸਲੇ ਨਾਲ ਮੁਕਾਬਲਾ ਕੀਤਾ ਅਤੇ ਅੱਧੇ ਸਮੇਂ ਤਕ ਕੇਵਲ ਇਕ ਗੋਲ ਹੋਣ ਦਿੱਤਾ । ਅੱਧੇ ਸਮੇਂ ਪਿਛੋਂ ਭਾਰਤੀਆਂ ਨੇ ਜ਼ੋਰ ਪਾਇਆ ਅਤੇ ਸੱਤ ਗੋਲ ਦਾਗ਼ ਦਿੱਤੇ ਜਦ ਕਿ ਜਰਮਨ ਇਕੋ ਗੋਲ ਕਰ ਸਕੇ । ਭਾਰਤ ਦੀ 8-1 ਗੋਲਾਂ ਦੀ ਜਿੱਤ ਨੇ ਇਕ ਵਾਰ ਫੇਰ ਸਾਬਤ ਕਰ ਦਿੱਤਾ ਕਿ ਹਾਕੀ ਖੇਡਣ ਵਿਚ ਭਾਰਤ ਦਾ ਕੋਈ ਜੋੜ ਨਹੀਂ । ਲਗਾਤਾਰ ਤੀਜੀ ਵਾਰ ਉਲੰਪਿਕ ਹਾਕੀ ਜਿੱਤਣ ਵਾਲੀ ਭਾਰਤੀ ਟੀਮ ਦੀ ਅਗਵਾਈ ਜੇਤੂ ਮੰਚ ਉਤੇ ਧਿਆਨ ਚੰਦ ਨੇ ਕੀਤੀ ।

ਬਰਲਿਨ ਦੀਆਂ ਉਲੰਪਿਕ ਖੇਡਾਂ ਅਤੇ ਲੰਡਨ ਦੀਆਂ ਉਲੰਪਿਕ (1948) ਖੇਡਾਂ ਦੇ ਸਮੇਂ ਦੌਰਾਨ ਭਾਰਤ ਅਤੇ ਦੁਨੀਆਂ ਵਿਚ ਬੜਾ ਕੁਝ ਬਦਲ ਗਿਆ ਸੀ । ਭਾਰਤ ਦਾ ਉਹ ਹਿੱਸਾ ਜਿਥੋਂ ਹਾਕੀ ਦੇ ਬਹੁਤੇ ਖਿਡਾਰੀ ਮਿਲਦੇ ਸਨ ਵੰਡਿਆ ਗਿਆ ਤੇ ਪਾਕਿਸਤਾਨ ਬਣ ਗਿਆ । ਭਾਰਤ ਦੀ ਜਿਹੜੀ ਟੀਮ ਲੰਡਨ ਦੀਆਂ ਉਲੰਪਿਕ ਖੇਡਾਂ ਵਿਚ ਹਿੱਸਾ ਲੈਣ ਗਈ ਉਹ ਅਸਲੋਂ ਨਵੀਂ ਸੀ ਅਤੇ ਉਸ ਵਿਚ ਇਕ ਵੀ ਅਜਿਹਾ ਖਿਡਾਰੀ ਨਹੀਂ ਸੀ ਜਿਸ ਨੂੰ ਪਹਿਲਾਂ ਉਲੰਪਿਕ ਖੇਡਣ ਦਾ ਤਜਰਬਾ ਹੋਵੇ । ਪਰ ਫੇਰ ਵੀ ਕਿਸ਼ਨ ਲਾਲ ਦੀ ਅਗਵਾਈ ਵਿਚ ਭਾਰਤੀ ਟੀਮ ਨੇ ਚੌਥੀ ਵਾਰ ਸੋਨੇ ਦਾ ਤਗ਼ਮਾ ਜਿੱਤਿਆ । ਭਾਰਤ ਆਸਟਰੀਆ ਨੂੰ 8-0 ਉਤੇ, ਅਰਜਨਟਾਈਨਾ ਨੂੰ 9-1 ਉਤੇ, ਸਪੇਨ ਨੂੰ 2-0 ਉਤੇ ਅਤੇ ਹਾਲੈਂਡ ਨੂੰ 2-1 ਉਤੇ ਹਰਾ ਕੇ ਫ਼ਾਈਨਲ ਵਿਚ ਪੁੱਜਾ । ਫ਼ਾਈਨਲ ਵਿਚ ਭਾਰਤ ਤੇ ਬਰਤਾਨੀਆਂ ਦਾ ਮੁਕਾਬਲਾ ਹੋਇਆ । ਇਹ ਪਹਿਲਾ ਮੌਕਾ ਸੀ ਕਿ ਪਿਛਲੇ 20 ਸਾਲਾਂ ਵਿਚ ਪਹਿਲੀ ਵਾਰ ਭਾਰਤ ਤੇ ਬਰਤਾਨੀਆਂ ਵਿਚ ਉਲਿੰਪਕ ਮੈਚ ਹੋਇਆ । ਭਾਰਤ ਬਰਤਾਨੀਆਂ ਨੂੰ 4-0 ਉਤੇ ਹਰਾ ਕੇ ਚੌਥੀ ਵਾਰ ਉਲੰਪਿਕ ਜੇਤੂ ਬਣ ਗਿਆ ।



ਕਿਸ਼ਨ ਲਾਲ

ਪੰਦਰ੍ਹਵੀਆਂ ਉਲੰਪਿਕ ਖੇਡਾਂ ਫ਼ਿਨਲੈਂਡ ਦੀ ਰਾਜਧਾਨੀ ਹੈਲਿੰਸਕੀ ਵਿਚ ਹੋਈਆਂ। ਇਕ ਵਾਰ ਫਿਰ ਭਾਰਤ ਦੀ ਦਿਲਚਸਪੀ ਹਾਕੀ ਟੀਮ ਦੇ ਜਿੱਤਣ ਵਿਚ ਹੋਈ। 1948 ਦੀ ਉਲਿੰਪਕ ਟੀਮ ਦੇ ਮੀਤ ਕਪਤਾਨ ਕੇ. ਡੀ. ਸਿੰਘ 'ਬਾਬੂ' ਨੂੰ ਟੀਮ ਦੀ ਕਪਤਾਨੀ ਸੌਂਪੀ ਗਈ। 18 ਖਿਡਾਰੀਆਂ ਦੀ ਟੀਮ ਵਿਚ 8 ਖਿਡਾਰੀ ਐਸੇ ਸਨ ਜੋ ਲੰਡਨ ਦੀਆਂ ਉਲੰਪਿਕ ਖੇਡਾਂ ਵਿਚ ਖੇਡੇ ਸਨ। ਅੱਠ ਟੀਮਾਂ ਹਾਕੀ ਟੂਰਨਾਮੈਂਟ ਵਿਚ ਸ਼ਾਮਲ ਹੋਈਆਂ। ਭਾਰਤੀ ਟੀਮ ਦੂਜੀਆਂ ਟੀਮਾਂ ਨਾਲੋਂ ਕਾਫ਼ੀ ਤਕੜੀ ਸੀ ਜਿਸ ਕਰ ਕੇ ਉਸ ਨੇ ਸੌਖਿਆਂ ਹੀ ਸੋਨੇ ਦਾ ਤਗਮਾ ਜਿੱਤ ਲਿਆ। ਭਾਰਤ ਆਸਟਰੀਆ ਨੂੰ 4-0 ਉਤੇ ਅਤੇ ਬਰਤਾਨੀਆਂ ਨੂੰ 3-1 ਉਤੇ ਹਰਾ ਕੇ ਫ਼ਾਈਨਲ ਵਿਚ ਪੁੱਜਾ। ਫ਼ਾਈਨਲ ਵਿਚ ਭਾਰਤ ਦਾ ਮਕਾਬਲਾ ਹਾਲੈਂਡ ਨਾਲ ਹੋਇਆ ਅਤੇ ਭਾਰਤ ਹਾਲੈਂਡ ਨੂੰ 6-1 ਉਤੇ ਹਰਾ ਕੇ ਲਗਾਤਾਰ ਪੰਜਵੀਂ ਵਾਰ ਉਲੰਪਿਕ ਜੇਤੂ ਬਣ ਗਿਆ।

ਉਲੰਪਿਕ ਜੇਤੂ ਟੀਮ ਦਾ ਕਪਤਾਨ ਹੋਣ ਉਪਰੰਤ 'ਬਾਬੂ' ਨੂੰ 1953 ਵਿਚ ਏਸ਼ੀਆ ਦਾ ਸਭ ਤੋਂ ਚੰਗਾ ਖਿਡਾਰੀ ਅਤੇ 1952 ਦਾ ਸੰਸਾਰ ਦਾ ਸਭ ਤੋਂ ਤਕੜਾ ਹਾਕੀ ਖਿਡਾਰੀ ਹੋਣ ਦਾ ਇਨਾਮ ਮਿਲਿਆ। ਉਹ ਪਹਿਲਾ ਭਾਰਤੀ ਖਿਡਾਰੀ ਸੀ ਜਿਸ ਨੂੰ ਹੈਲਮਜ਼ ਟਰਾਫ਼ੀ ਮਿਲੀ ਜੋ ਅਮਰੀਕਾ ਦਾ ਖੇਡਾਂ ਲਈ ਇਕ ਤਰ੍ਹਾਂ ਦਾ ਨੋਬਲ ਪੁਰਸਕਾਰ ਹੈ।

ਮੈਲਬੋਰਨ ਦੀਆਂ ਉਲੰਪਿਕ ਖੇਡਾਂ (1956) ਵਿਚ ਭਾਰਤੀ ਟੀਮ ਦੀ ਕਪਤਾਨੀ ਬਲਬੀਰ ਸਿੰਘ (ਪੰਜਾਬ) ਨੇ ਕੀਤੀ। ਬਲਬੀਰ ਸਿੰਘ ਨੇ




ਮੇਲਬੋਰਨ ਉਲੰਪਿਕਸ (1956) ਵਿਚ ਬਲਬੀਰ ਸਿੰਘ ਜੇਤੂ ਮੰਚ ਉਤੇ

ਹੈਲਿੰਸਕੀ ਵਿਚ ਭਾਰਤ ਦੇ ਕੁਲ 13 ਗੋਲਾਂ ਵਿਚੋਂ 9 ਕੀਤੇ ਸਨ। ਬਾਰਾਂ ਟੀਮਾਂ ਨੇ ਟੂਰਨਾਮੈਂਟ ਵਿਚ ਭਾਗ ਲਿਆ । ਇਹ ਟੀਮਾਂ ਤਿੰਨਾਂ ਗਰੁੱਪਾਂ ਵਿਚ ਵੰਡੀਆਂ ਗਈਆਂ । ਭਾਰਤ ਨੇ ਆਪਣੇ ਗਰੁੱਪ ਦੇ ਸਾਰੇ ਮੈਚ ਜਿੱਤ ਲਏ । ਤਿੰਨ ਮੈਚਾਂ ਵਿਚ ਉਸ ਨੇ 36 ਗੋਲ ਕੀਤੇ ਜਦ ਕਿ ਉਹਦੇ ਸਿਰ ਇਕ ਗੋਲ ਵੀ ਨਾ ਹੋ ਸਕਿਆ। ਭਾਰਤ ਨੇ ਅਫ਼ਗਾਨਸਤਾਨ ਨੂੰ 14-0 ਉਤੇ, ਅਮਰੀਕਾ ਨੂੰ 16-0 ਉਤੇ ਅਤੇ ਸਿੰਘਾਪੁਰ ਨੂੰ 6-0 ਉਤੇ ਹਰਾਇਆ । ਸੈਮੀ ਫ਼ਾਈਨਲ ਵਿਚ ਭਾਰਤ ਦਾ ਜਰਮਨੀ ਨਾਲ ਬੜਾ ਸਖ਼ਤ ਮੁਕਾਬਲਾ ਹੋਇਆ ਅਤੇ ਭਾਰਤ ਇਕ ਗੋਲ ਉਤੇ ਜਿੱਤ ਗਿਆ।

ਲਗਾਤਾਰ ਛੇਵੀਂ ਵਾਰ ਭਾਰਤ ਉਲੰਪਿਕ ਹਾਕੀ ਦੇ ਫ਼ਾਈਨਲ ਵਿਚ ਪੁੱਜਾ ਅਤੇ ਉਸ ਦਾ ਮੁਕਾਬਲਾ ਭਾਰਤ ਦੀ ਵੰਡ ਤੋਂ ਪਿਛੋਂ ਪਹਿਲੀ ਵਾਰ ਪਾਕਿਸਤਾਨ ਨਾਲ ਹੋਇਆ । ਬੜਾ ਸਖ਼ਤ ਮੁਕਾਬਲਾ ਹੋਇਆ ।

ਰੋਮ ਉਲੰਪਿਕ (1960) ਵਿਚ ਭਾਰਤ ਤੇ ਨਿਊਜ਼ੀਲੈਂਡ ਵਿਚਕਾਰ ਮੈਚ



ਖੇਡ ਦੇ ਦੂਜੇ ਅੱਧ ਵਿਚ ਭਾਰਤ ਵਲੋਂ ਆਰ. ਐੱਸ. ਜੈਂਟਲ ਨੇ ਸ਼ਾਟ ਕਾਰਨਰ ਨਾਲ ਗੋਲ ਕਰ ਦਿੱਤਾ । ਇਉਂ ਭਾਰਤ ਇਕ ਗੋਲ ਉਤੇ ਜਿੱਤ ਗਿਆ । ਭਾਰਤ ਨੂੰ ਲਗਾਤਾਰ ਛੇਵੀਂ ਵਾਰ ਉਲੰਪਿਕ ਜਿੱਤ ਨਸੀਬ ਹੋਈ ਜੋ ਉਸ ਸਮੇਂ ਤਕ ਕਿਸੇ ਵੀ ਦੇਸ਼ ਦਾ ਕਿਸੇ ਇਕ ਖੇਡ ਵਿਚ ਰਿਕਾਰਡ ਸੀ ।



ਐੱਲ. ਕਲਾਡੀਅਸ

ਸਤਾਰ੍ਹਵੀਆਂ ਉਲੰਪਿਕ ਖੇਡਾਂ 1960 ਵਿਚ ਅਮਰ ਸ਼ਹਿਰ ਰੋਮ ਵਿਚ ਹੋਈਆਂ । ਉਲੰਪਿਕ ਜਿੱਤ ਬਰਕਰਾਰ ਰੱਖਣ ਲਈ ਜਾ ਰਹੀ ਹਾਕੀ ਟੀਮ ਦੀ ਕਪਤਾਨੀ ਐੱਲ. ਕਲਾਡੀਅਸ ਨੂੰ ਸੌਂਪੀ ਗਈ। ਭਾਰਤ ਆਪਣੇ ਪੂਲ ਵਿਚ ਡੈਨਮਾਰਕ ਨੂੰ 10-0 ਉਤੇ, ਹਾਲੈਂਡ ਨੂੰ 4-1 ਉਤੇ ਅਤੇ ਨਿਊਜ਼ੀਲੈਂਡ ਨੂੰ 3-0 ਉਤੇ ਹਰਾ ਕੇ ਪਹਿਲੇ ਨੰਬਰ 'ਤੇ ਰਿਹਾ । ਡੈਨਮਾਰਕ ਵਿਰੁੱਧ ਪ੍ਰਿਥੀਪਾਲ ਸਿੰਘ ਅਤੇ ਆਰ. ਐੱਸ. ਭੋਲਾ ਨੇ ਇਕ ਇਕ ਹੈਟ ਟਰਿਕ (ਲਗਾਤਾਰ ਤਿੰਨ ਗੋਲ) ਮਾਰਿਆ ਜਦ ਕਿ ਪੀਟਰ ਅਤੇ ਜਸਵੰਤ ਸਿੰਘ ਨੇ ਦੋ ਦੋ ਗੋਲ ਕੀਤੇ। ਹਾਲੈਂਡ ਨੇ ਭਾਰਤ ਸਿਰ ਅਠਵੇਂ ਮਿੰਟ ਵਿਚ ਗੋਲ ਕਰ ਕੇ ਇਕ ਵਾਰ ਤਾਂ ਟੀਮ ਨੂੰ ਡਰਾ ਹੀ ਦਿੱਤਾ, ਪਰ ਭਾਰਤ ਨੇ ਬਾਰਾਂ ਮਿੰਟ ਪਿਛੋਂ ਗੋਲ ਉਤਾਰ ਦਿੱਤਾ ਅਤੇ ਮੈਚ



ਪ੍ਰਿਥੀਪਾਲ ਸਿੰਘ

ਦਾ ਸਮਾਂ ਮੁਕਣ ਵੇਲੇ ਸ਼ਾਟ ਕਾਰਨਰਾਂ ਤੋਂ ਛੇਤੀ ਛੇਤੀ ਤਿੰਨ ਗੋਲ ਕਰ ਕੇ ਮੈਚ ਜਿੱਤ ਲਿਆ । ਭਾਰਤ ਦਾ ਇਸ ਪਿਛੋਂ ਆਸਟਰੇਲੀਆ ਵਿਰੁੱਧ ਬੜਾ ਸਖ਼ਤ ਮੁਕਾਬਲਾ ਹੋਇਆ । ਖੇਡ ਦੇ ਪੂਰੇ ਸਮੇਂ ਵਿਚ ਕੋਈ ਵੀ ਟੀਮ ਗੋਲ ਨਾ ਕਰ ਸਕੀ, ਫੇਰ ਵਾਧੂ ਸਮਾਂ ਦਿੱਤਾ ਗਿਆ ਅਤੇ ਭਾਰਤ ਇਕ ਗੋਲ ਉਤੇ ਜਿੱਤ ਗਿਆ । ਭਾਰਤ ਦਾ ਇਕੋ ਇਕ ਗੋਲ ਵਾਧੂ ਸਮੇਂ ਦੇ ਛੇਵੇਂ ਮਿੰਟ ਵਿਚ ਆਰ. ਐੱਸ. ਭੋਲਾ ਨੇ ਸ਼ਾਟ ਕਾਰਨਰ ਤੋਂ ਕੀਤਾ । ਸੈਮੀ ਫ਼ਾਈਨਲ ਮੈਚ ਭਾਰਤ ਅਤੇ ਬਰਤਾਨੀਆਂ ਵਿਚਕਾਰ ਹੋਇਆ । ਇਹ ਮੈਚ ਵੀ ਊਦਮ ਸਿੰਘ ਦੇ ਇਕੋ ਇਕ ਗੋਲ ਨਾਲ ਜਿੱਤ ਲਿਆ ਗਿਆ । ਮੈਲਬੋਰਨ ਦੇ ਫ਼ਾਈਨਲ ਮੈਚ ਵਾਂਗ ਹੀ ਰੋਮ ਦਾ ਫ਼ਾਈਨਲ ਮੈਚ ਭਾਰਤ ਤੇ ਪਾਕਿਸਤਾਨ ਵਿਚਕਾਰ ਹੋਇਆ । ਇਸ ਵਾਰ ਪਾਕਿਸਤਾਨ 1-0 ਉਤੇ ਜਿੱਤ ਗਿਆ । ਇਉਂ ਸਾਡੇ ਕੋਲੋਂ ਸੋਨੇ ਦਾ ਤਗਮਾ ਖੁੱਸ ਗਿਆ । ਤਕਦੀਰ ਦਾ ਚੱਕਰ ਐਸਾ ਚੱਲਿਆ ਕਿ ਭਾਰਤ ਦੀ ਹਾਕੀ ਵਿਚ ਦੁਨੀਆਂ ਉਤੇ ਬੱਤੀਆਂ ਸਾਲਾਂ ਦੀ ਸਰਦਾਰੀ ਖ਼ਤਮ ਹੋ ਗਈ ਅਤੇ ਨਵੇਂ ਜੇਤੂ ਹੋਂਦ ਵਿਚ ਆ ਗਏ ।



ਵੀ. ਜੇ. ਪੀਟਰ



ਜਸਵੰਤ ਸਿੰਘ



1964 ਟੋਕੀਓ ਉਲੰਪਿਕ ਖੇਡਾਂ ਸਮੇਂ ਭਾਰਤ ਤੇ ਕੈਨੇਡਾ ਵਿਚਕਾਰ ਮੈਚ

ਚਾਰ ਸਾਲ ਬਾਅਦ ਉਲੰਪਿਕ ਖੇਡਾਂ 1964 ਵਿਚ ਟੋਕੀਓ ਹੋਈਆਂ ਇਹ ਪਹਿਲਾ ਮੌਕਾ ਸੀ ਕਿ ਉਲੰਪਿਕ ਖੇਡਾਂ ਲਈ ਏਸ਼ੀਆ ਦੀ ਧਰਤੀ ਚੁਣੀ ਗਈ। ਭਾਰਤ ਨੇ ਸੋਨੇ ਦਾ ਤਗਮਾ ਹਾਸਲ ਕਰਨ ਲਈ ਪੂਰੀ ਵਾਹ ਲਾਈ। ਆਪਣੇ ਪੂਲ ਦੇ ਮੈਚਾਂ ਵਿਚ ਭਾਰਤ 12 ਨੰਬਰ ਲੈ ਕੇ ਚੋਟੀ 'ਤੇ ਰਿਹਾ ਭਾਵੇਂ ਕਿ ਇਕ ਮੈਚ ਉਹ ਬਰਾਬਰ ਖੇਡਿਆ ਅਤੇ ਬਾਕੀ ਮੈਚ ਵੀ ਥੋੜ੍ਹੇ ਥੋੜ੍ਹੇ ਗੋਲਾਂ 'ਤੇ ਜਿੱਤਿਆ। ਭਾਰਤ ਨੇ ਬੈਲਜੀਅਮ ਨੂੰ 2-0 ਉਤੇ, ਹਾਂਗਕਾਂਗ ਨੂੰ 6-0 ਉਤੇ, ਮਲਾਇਆ ਨੂੰ 3-1 ਉਤੇ, ਕਨੇਡਾ ਨੂੰ 3-0 ਉਤੇ ਅਤੇ ਹਾਲੈਂਡ ਨੂੰ 2-1 ਗੋਲਾਂ ਉਤੇ ਹਰਾਇਆ। ਜਰਮਨੀ ਵਿਰੁੱਧ

ਉਹ 1-1 ਉਤੇ ਬਰਾਬਰ ਰਿਹਾ। ਸੈਮੀ ਫ਼ਾਈਨਲ ਵਿਚ ਭਾਰਤ ਆਸਟਰੇਲੀਆ ਨੂੰ 3-1 ਉਤੇ ਹਰਾ ਕੇ ਲਗਾਤਾਰ ਤੀਜੀ ਵਾਰ ਪਾਕਿਸਤਾਨ ਵਿਰੁੱਧ ਖੇਡਣ ਲਈ ਫ਼ਾਈਨਲ ਵਿਚ ਪੁੱਜਾ।



ਮਹਿੰਦਰ ਲਾਲ

ਫ਼ਾਈਨਲ ਮੈਚ ਠੰਢ ਵਿਚ ਸ਼ਾਮ ਨੂੰ ਖੇਡਿਆ ਗਿਆ। ਇਕ ਦਿਨ ਪਹਿਲਾਂ ਮੀਂਹ ਪੈ ਜਾਣ ਕਰ ਕੇ ਮੈਦਾਨ ਸਲ੍ਹਾਬਿਆ ਹੋਇਆ ਸੀ। ਖੇਡ ਦੇ ਪਹਿਲੇ ਅੱਧ ਵਿਚ ਤੇਜ਼ ਖੇਡ ਦੇ ਬਾਵਜੂਦ ਕੋਈ ਗੋਲ ਨਾ ਹੋਇਆ। ਦੂਜੇ ਅੱਧ ਵਿਚ ਭਾਰਤੀ ਟੀਮ ਨੇ ਧਾਵਾ ਬੋਲਿਆ। ਪ੍ਰਿਥੀਪਾਲ ਸਿੰਘ ਨੇ ਭਾਰਤੀ ਟੀਮ ਵਲੋਂ ਸ਼ਾਟ ਕਾਰਨਰ ਨਾਲ ਗੋਲ ਕਰ ਹੀ ਦੇਣਾ ਸੀ, ਪਰ ਗੋਲ-ਕੀਪਰ ਦੇ ਪੈਡਾਂ 'ਤੇ ਵੱਜ ਕੇ ਗੋਲ ਵਿਚ ਨੂੰ ਜਾ ਰਹੀ ਗੇਂਦ ਪਾਕਿਸਤਾਨ ਦੇ ਮੁਨੀਰ ਦਰ ਨੇ ਆਪਣੇ ਪੈਰ ਨਾਲ ਰੋਕ ਲਈ। ਮੁਨੀਰ ਦਰ ਦੇ ਇਸ ਫ਼ਾਊਲ ਬਦਲੇ ਭਾਰਤ ਨੂੰ ਪੈਨੱਲਟੀ ਸਟਰੋਕ ਮਿਲਿਆ ਜਿਹੜਾ ਮਹਿੰਦਰ ਲਾਲ ਨੇ ਲਾਇਆ ਅਤੇ ਗੋਲ ਕਰ ਦਿੱਤਾ। ਇਸ ਤਰ੍ਹਾਂ ਭਾਰਤ 1960 ਵਿਚ ਖੁੱਸਿਆ ਸੋਨੇ ਦਾ ਤਗ਼ਮਾ ਫਿਰ ਜਿੱਤ ਗਿਆ। ਭਾਰਤੀਆਂ ਦੇ ਗੋਲ ਕਰ ਜਾਣ ਪਿਛੋਂ ਪਾਕਿਸਤਾਨੀਆਂ ਨੇ ਗੋਲ ਲਾਹੁਣ ਲਈ ਬੜਾ ਟਿੱਲ ਲਾਇਆ, ਕਈ ਵਾਰ ਭਾਰਤੀ ਘਬਰਾਏ ਵੀ, ਪਰ ਭਾਰਤੀ ਗੋਲ-ਕੀਪਰ ਲਕਸ਼ਮਣ ਨੇ ਕਮਾਲ ਦੀ ਖੇਡ ਵਿਖਾਈ ਤੇ ਗੋਲ ਨਾ ਉਤਰਨ ਦਿੱਤਾ। ਇਉਂ ਭਾਰਤ ਅੱਠਾਂ ਉਲੰਪਿਕ ਖੇਡਾਂ ਵਿਚ ਸਤਵੀਂ ਵਾਰ ਸੋਨੇ ਦਾ ਤਗ਼ਮਾ ਜਿੱਤ ਗਿਆ।

ਨੌਵੀਂ ਵਾਰ 1968 ਵਿਚ ਭਾਰਤੀ ਟੀਮ ਉਲਿੰਪਕ ਖੇਡਾਂ ਵਿਚ ਹਿੱਸਾ ਲੈਣ ਲਈ ਮੈਕਸੀਕੋ ਗਈ। ਇਸ ਵਾਰ ਭਾਰਤੀ ਟੀਮ ਦੇ ਦੋ ਕਪਤਾਨ ਸਨ — ਪ੍ਰਿਥੀਪਾਲ ਸਿੰਘ ਅਤੇ ਗੁਰਬਖ਼ਸ਼ ਸਿੰਘ। ਭਾਰਤ ਪਹਿਲਾ ਮੈਚ ਹੀ ਹਾਰ ਗਿਆ।



ਭਾਰਤੀ ਉਲੰਪਿਕ ਟੀਮ ਦਾ ਗੋਲ-ਕੀਪਰ ਸ਼ੰਕਰ ਲਕਸ਼ਮਣ । ਵੇਖੋ ਉਸ ਨੇ ਆਪਣੀਆਂ
ਲੱਤਾਂ ਦੇ ਬਚਾਅ ਲਈ ਕਿੰਨੇ ਭਾਰੇ ਪੈਡ ਬੰਨ੍ਹੇ ਹਨ

ਉਲੰਪਿਕ ਜੇਤੂ ਪਹਿਲੇ ਮੈਚ ਵਿਚ ਹੀ ਨਿਊਜ਼ੀਲੈਂਡ ਤੋਂ 2-1 ਉਤੇ ਹਾਰ ਗਏ। ਭਾਰਤ ਜਿਵੇਂ ਕਿਵੇਂ ਪੱਛਮੀ ਜਰਮਨੀ ਨੂੰ 2-1 ਉਤੇ, ਮੈਕਸੀਕੋ ਨੂੰ 8-0 ਉਤੇ, ਸਪੇਨ ਨੂੰ 1-0 ਉਤੇ, ਬੈਲਜੀਅਮ ਨੂੰ 2-1 ਉਤੇ, ਜਪਾਨ ਨੂੰ 6-0 ਉਤੇ ਅਤੇ ਪੂਰਬੀ ਜਰਮਨੀ ਨੂੰ 1-0 ਉਤੇ ਹਰਾ ਕੇ ਸੈਮੀ ਫ਼ਾਈਨਲ ਵਿਚ

ਮੈਕਸੀਕੋ ਓਲੰਪਿਕ (1968) ਵਿਚ ਭਾਰਤ ਤੇ ਨਿਊਜ਼ੀਲੈਂਡ ਵਿਚਕਾਰ ਮੈਚ →



ਮੈਕਸੀਕੋ ਉਲੰਪਿਕ (1968) ਵਿਚ ਭਾਰਤ ਤੇ ਜਪਾਨ ਵਿਚਕਾਰ ਮੈਚ

ਪੁੱਜਾ । ਇਥੇ ਇਹ ਗੱਲ ਵਰਣਨਯੋਗ ਹੈ ਕਿ ਭਾਰਤ-ਜਪਾਨ ਵਿਚਕਾਰ ਮੈਚ ਪੂਰਾ ਨਾ ਖੇਡਿਆ ਗਿਆ ਕਿਉਂਕਿ ਜਪਾਨੀ ਟੀਮ ਰੈਫ਼ਰੀ ਦੇ ਫ਼ੈਸਲੇ 'ਤੇ ਰੋਸ ਵਜੋਂ ਮੈਦਾਨ ਤੋਂ ਬਾਹਰ ਚਲੀ ਗਈ ਸੀ। ਅੰਤਰ ਰਾਸ਼ਟਰੀ ਹਾਕੀ ਫ਼ੈਡਰੇਸ਼ਨ ਨੇ ਭਾਰਤ ਨੂੰ ਜੇਤੂ ਕਰਾਰ ਦਿੱਤਾ । ਸੈਮੀ ਫ਼ਾਈਨਲ ਵਿਚ ਭਾਰਤ ਦਾ ਮੁਕਾਬਲਾ ਆਸਟਰੇਲੀਆ ਵਿਰੁੱਧ ਹੋਇਆ । ਭਾਰਤ ਆਸਟਰੇਲੀਆ ਤੋਂ 2-1 ਗੋਲਾਂ ਉਤੇ ਹਾਰ ਗਿਆਂ । ਇਉਂ 40 ਚਾਲਾਂ ਵਿਚ ਪਹਿਲੀ ਵਾਰ ਵਾਪਰਿਆ ਕਿ ਭਾਰਤ

ਉਲੰਪਿਕ ਹਾਕੀ ਦੇ ਫ਼ਾਈਨਲ ਵਿਚ ਨਾ ਪਹੁੰਚ ਸਕਿਆ। ਕਾਂਸੀ ਦੇ ਤਗ਼ਮੇ ਲਈ ਭਾਰਤ ਤੇ ਜਰਮਨੀ ਵਿਚਕਾਰ ਮੈਚ ਹੋਇਆ। ਭਾਰਤ ਜਰਮਨੀ ਨੂੰ 2-1 ਉਤੇ ਹਰਾ ਕੇ ਸੰਸਾਰ ਵਿਚ ਤੀਜੇ ਸਥਾਨ 'ਤੇ ਰਿਹਾ। ਫ਼ਾਈਨਲ ਮੈਚ ਵਿਚ ਪਾਕਿਸਤਾਨ ਨੇ ਆਸਟਰੇਲੀਆ ਨੂੰ ਹਰਾ ਕੇ ਹਾਕੀ ਦਾ ਸੋਨੇ ਦਾ ਤਗ਼ਮਾ ਏਸ਼ੀਆ ਵਿਚ ਹੀ ਰਖਿਆ। 1972 ਵਿਚ ਮਿਊਨਿਖ ਵਿਖੇ ਹੋਈਆਂ ਉਲੰਪਿਕ ਖੇਡਾਂ ਵਿਚ ਭਾਰਤ ਪਾਕਿਸਤਾਨ ਕੋਲੋਂ ਸੈਮੀ ਫ਼ਾਈਨਲ ਵਿਚ ਹਾਰ ਗਿਆ। ਭਾਰਤ ਨੇ ਹਾਲੈਂਡ ਨੂੰ 3-1 ਨਾਲ ਹਰਾਇਆ ਤੇ ਕਾਂਸੀ ਦਾ ਤਗ਼ਮਾ ਆਪਣੇ ਕੋਲੋਂ ਖੁੱਸਣ ਨਾ ਦਿੱਤਾ। ਫ਼ਾਈਨਲ ਵਿਚ ਪਾਕਿਸਤਾਨ ਵੀ ਪੱਛਮੀ ਜਰਮਨੀ ਕੋਲੋਂ ਹਾਰ ਗਿਆ ਤੇ ਇਵੇਂ 1928 ਤੋਂ ਹੁਣ ਤਕ ਪਹਿਲੀ ਵਾਰ ਇਕ ਯੂਰਪੀਨ ਕੌਮ ਸੰਸਾਰ ਹਾਕੀ ਦੀ ਚੈਂਪੀਅਨ ਬਣੀ ਹੈ। ਭਾਰਤ ਨੇ ਐਮਸਟਰਡਮ ਵਿਚ ਮਈ 1928 ਦੀ ਸ਼ਾਮ ਤੋਂ ਲੈ ਕੇ ਬੜਾ ਲੰਮਾ ਪੰਧ ਕੀਤਾ ਹੈ — ਉਸ ਇਤਿਹਾਸਕ ਸ਼ਾਮ ਤੋਂ ਜਦੋਂ ਭਾਰਤ ਦੁਨੀਆਂ ਦੇ ਖੇਡ-ਆਕਾਸ਼ ਵਿਚ ਇਕ ਤਾਰੇ ਵਾਂਗ ਲਿਸ਼ਕਿਆ ਸੀ।



## ਏਸ਼ੀਆਈ ਖੇਡਾਂ ਵਿਚ ਹਾਕੀ

ਏਸ਼ੀਆਈ ਖੇਡਾਂ ਦਾ ਪਹਿਲਾ ਹਾਕੀ ਟੂਰਨਾਮੈਂਟ ਟੋਕੀਓ 1958 ਵਿਚ ਤੀਜੀਆਂ ਏਸ਼ੀਆਈ ਖੇਡਾਂ ਵਿਚ ਹੋਇਆ। ਟੂਰਨਾਮੈਂਟ ਵਿਚ ਭਾਰਤ ਅਤੇ ਪਾਕਿਸਤਾਨ ਸਮੇਤ ਕੁਲ ਪੰਜ ਟੀਮਾਂ ਨੇ ਭਾਗ ਲਿਆ ਅਤੇ ਮੈਚ ਲੀਗ ਅਧਾਰ 'ਤੇ ਖੇਡੇ ਗਏ। ਭਾਰਤ ਅਤੇ ਪਾਕਿਸਤਾਨ ਨੇ ਸਾਰੇ ਦੇ ਸਾਰੇ ਮੈਚ ਜਿਤ ਲਏ ਅਤੇ ਫ਼ਾਈਨਲ ਇਨ੍ਹਾਂ ਦੋਹਾਂ ਟੀਮਾਂ ਵਿਚਕਾਰ ਹੀ ਹੋਇਆ। ਫ਼ਾਈਨਲ ਵਿਚ ਪੁੱਜਣ ਤੋਂ ਪਹਿਲਾਂ ਭਾਰਤ ਨੇ ਮਲਾਇਆ ਨੂੰ 6-0, ਦੱਖਣੀ ਕੋਰੀਆ ਨੂੰ 2-1 ਅਤੇ ਜਪਾਨ ਨੂੰ 8-0 ਉਤੇ ਹਰਾਇਆ ਜਦ ਕਿ ਪਾਕਿਸਤਾਨ ਨੇ ਮਲਾਇਆ ਨੂੰ 6-0 ਉਤੇ, ਦੱਖਣੀ ਕੋਰੀਆ ਨੂੰ 5-0 ਅਤੇ ਜਪਾਨ ਨੂੰ 8-0 ਉਤੇ ਹਰਾਇਆ। ਫ਼ਾਈਨਲ ਮੈਚ ਜੋ ਭਾਰਤ ਤੇ ਪਾਕਿਸਤਾਨ ਵਿਚਕਾਰ ਹੋਇਆ ਬੜੀ ਮਾਰ-ਧਾੜ ਵਾਲੀ ਖੇਡ ਖੇਡੀ ਗਈ ਜਿਸ ਵਿਚ ਕਈ ਖਿਡਾਰੀ ਜ਼ਖ਼ਮੀ ਹੋਏ। ਜਪਾਨ ਦਾ ਸ਼ਹਿਨਸ਼ਾਹ, ਜੋ ਸੰਸਾਰ ਦੀਆਂ ਇਨ੍ਹਾਂ ਦੋ ਵਧੀਆ ਟੀਮਾਂ ਨੂੰ ਖੇਡਦਿਆਂ ਵੇਖਣ ਆਇਆ ਸੀ ਅੱਧੇ ਸਮੇਂ ਵਿਚ ਹੀ ਮੈਚ ਵਿਚੋਂ ਉਠ ਕੇ ਚਲਾ ਗਿਆ ਕਿਉਂਕਿ ਖੇਡ ਤਾਂ ਲੜਾਈ ਝਗੜਾ ਹੀ ਬਣ ਗਈ ਸੀ। ਮੈਚ ਬਰਾਬਰ ਰਿਹਾ, ਕੋਈ ਵੀ ਟੀਮ ਗੋਲ ਨਾ ਕਰ ਸਕੀ। ਪਰ ਏਸ਼ੀਆ ਦਾ ਪਹਿਲਾ ਹਾਕੀ ਸੋਨੇ ਦਾ ਤਗ਼ਮਾ ਪਾਕਿਸਤਾਨ ਨੂੰ ਦਿੱਤਾ ਗਿਆ ਕਿਉਂਕਿ ਉਸ ਨੇ ਭਾਰਤ ਦੇ ਕੁਲ 16 ਗੋਲਾਂ ਦੇ ਮੁਕਾਬਲੇ 19 ਗੋਲ ਕੀਤੇ ਸਨ। ਪਿਛਲੇ ਤੀਹਾਂ ਸਾਲਾਂ ਵਿਚ

ਇਹ ਪਹਿਲਾ ਮਕਾ ਸੀ ਕਿ ਕਿਸੇ ਅੰਤਰ ਰਾਸ਼ਟਰੀ ਟੂਰਨਾਮੈਂਟ ਵਿਚ ਭਾਰਤ ਨੂੰ ਹਾਕੀ ਵਿਚ ਹਾਰ ਹੋਈ।

ਚੌਥੀਆਂ ਏਸ਼ੀਆਈ ਖੇਡਾਂ ਇੰਡੋਨੇਸ਼ੀਆ ਦੀ ਰਾਜਧਾਨੀ ਜਕਾਰਤਾ ਵਿਚ ਹੋਈਆਂ। ਹਾਕੀ ਦਾ ਟੂਰਨਾਮੈਂਟ ਇਥੇ ਵੀ ਟੋਕੀਓ ਵਾਂਗ ਹੀ ਹੋਇਆ। ਸਾਰੀਆਂ ਟੀਮਾਂ ਦੋ ਗਰੁੱਪਾਂ ਵਿਚ ਵੰਡੀਆਂ ਗਈਆ ਜਿਨ੍ਹਾਂ ਦੇ ਮੁਖੀ ਭਾਰਤ ਤੇ ਪਾਕਿਸਤਾਨ ਸਨ। ਭਾਰਤ ਮਲਾਇਆ ਨੂੰ 3-0, ਹਾਂਗਕਾਂਗ ਨੂੰ 4-0 ਅਤੇ ਕੋਰੀਆ ਨੂੰ 5-0 ਉਤੇ ਹਰਾ ਕੇ ਸੈਮੀ ਫ਼ਾਈਨਲ ਵਿਚ ਪੁੱਜਾ। ਸੈਮੀ ਫ਼ਾਈਨਲ ਵਿਚ ਜਪਾਨ ਨੂੰ ਭਾਰਤ ਨੇ 7-0 ਗੋਲਾਂ ਉਤੇ ਹਰਾ ਕੇ ਇਕ ਵਾਰ ਫੇਰ ਫ਼ਾਈਨਲ ਮੈਚ ਵਿਚ ਪਾਕਿਸਤਾਨ ਵਿਰੁੱਧ ਮੱਥਾ ਲਾਇਆ। ਇਸ ਵੇਲੇ ਪਾਕਿਸਤਾਨ ਉਲੰਪਿਕ ਜੇਤੂ ਸੀ। ਉਸ ਨੇ ਦੋ ਸਾਲ ਹੀ ਪਹਿਲਾਂ ਰੋਮ ਵਿਚ ਸੋਨੇ ਦਾ ਤਗ਼ਮਾ ਜਿੱਤਿਆ ਸੀ। ਜਕਾਰਤਾ ਦੇ ਫ਼ਾਈਨਲ ਮੈਚ ਵਿਚ ਭਾਰਤ ਦੇ ਭਾਗ ਮੰਦੇ ਰਹੇ। ਖੇਡ ਦੇ ਪੰਜਵੇਂ ਮਿੰਟ ਵਿਚ ਪਾਕਿਸਤਾਨ ਨੂੰ ਪੈਨਲਟੀ ਕਾਰਨਰ ਮਿਲਿਆ। ਪੈਨਲਟੀ ਕਾਰਨਰ ਦੀ ਹਿੱਟ ਨਾਲ ਭਾਰਤੀ ਟੀਮ ਦੇ ਕਪਤਾਨ ਚਰਨਜੀਤ ਸਿੰਘ ਦੇ ਨੱਕ 'ਤੇ ਬੜੀ ਸਖ਼ਤ ਚੋਟ ਲੱਗੀ ਜਿਸ ਕਰ ਕੇ ਉਸ ਨੂੰ ਬਾਕੀ ਦਾ ਸਾਰਾ ਸਮਾਂ ਖੇਡ ਤੋਂ ਬਾਹਰ ਰਹਿਣਾ ਪਿਆ। ਆਪਣੇ ਕਪਤਾਨ ਤੋਂ ਬਿਨਾਂ ਭਾਰਤੀ ਖਿਡਾਰੀਆਂ ਦੇ ਦਿਲ ਟੁੱਟ ਗਏ। ਦਸ ਮਿੰਟ ਦੀ ਖੇਡ ਪਿਛੋਂ ਹੀ ਭਾਰਤੀ ਖਿਡਾਰੀ ਪਾਕਿਸਤਾਨੀ ਖਿਡਾਰੀਆਂ ਦਾ ਦਬਾਅ ਝੱਲਣ ਤੋਂ ਮੰਦੇ ਪੈ ਗਏ। ਸਮੁੱਚੇ ਤੌਰ 'ਤੇ ਭਾਰਤੀ ਖਿਡਾਰੀਆਂ ਨੇ ਬੜੀ ਹੀ ਕਮਜ਼ੋਰ ਖੇਡ ਵਿਖਾਈ ਅਤੇ ਪਾਕਿਸਤਾਨ 2-0 ਗੋਲਾਂ ਉਤੇ ਜਿੱਤ ਗਿਆ।

ਚਾਰ ਸਾਲ ਬਾਅਦ ਪੰਜਵੀਆਂ ਏਸ਼ੀਆਈ ਖੇਡਾਂ ਥਾਈਲੈਂਡ ਦੀ ਸੁੰਦਰ ਰਾਜਧਾਨੀ ਬੰਕਾਕ ਵਿਚ ਹੋਈਆਂ। ਉਸ ਵੇਲੇ ਤਕ ਉਲੰਪਿਕ ਸੋਨੇ ਦਾ ਤਗ਼ਮਾ ਪਾਕਿਸਤਾਨ ਕੋਲੋਂ ਖੁੱਸ ਗਿਆ ਸੀ, ਭਾਰਤ ਨੇ ਉਹ 1964 ਵਿਚ ਟੋਕੀਓ ਦੀਆਂ ਉਲੰਪਿਕ ਖੇਡਾਂ ਵਿਚ ਜਿੱਤ ਲਿਆ ਸੀ। ਇਸ ਵਾਰ ਮੁਕਾਬਲੇ ਵਿਚ 9 ਟੀਮਾਂ ਆਈਆਂ ਅਤੇ ਪਹਿਲਾਂ ਵਾਂਗ ਹੀ ਭਾਰਤ ਤੇ ਪਾਕਿਸਤਾਨ ਨੂੰ ਮੁਖ ਰਖ ਕੇ ਦੋ ਪੂਲ ਬਣਾਏ ਗਏ। ਟੂਰਨਾਮੈਂਟ ਪਹਿਲੀਆਂ ਦੋਵੇਂ ਏਸ਼ੀਆਈ ਖੇਡਾਂ ਵਾਂਗ ਹੀ ਹੋਇਆ। ਭਾਰਤ ਅਤੇ ਪਾਕਿਸਤਾਨ ਆਪੋ ਆਪਣੇ ਪੂਲ ਦੇ ਸਾਰੇ ਦੇ ਸਾਰੇ ਮੈਚ ਜਿੱਤ ਗਏ। ਭਾਰਤ ਨੇ ਮਲਾਇਆ ਨੂੰ 1-0, ਲੰਕਾ ਨੂੰ 3-0 ਅਤੇ ਦੱਖਣੀ ਕੋਰੀਆ ਨੂੰ 1-0 ਗੋਲਾਂ ਉਤੇ ਹਰਾਇਆ। ਸੈਮੀ ਫ਼ਾਈਨਲ ਮੈਚ ਵਿਚ ਭਾਰਤ ਨੇ ਜਪਾਨ ਨੂੰ 3-0 ਉਤੇ ਹਾਰ ਦਿੱਤੀ। ਦੂਜੇ ਪੂਲ ਵਿਚ ਪਾਕਿਸਤਾਨ ਨੇ ਹਾਂਗਕਾਂਗ ਨੂੰ 5-0 ਅਤੇ

ਥਾਈਲੈਂਡ ਨੂੰ 13-0 ਉਤੇ ਹਰਾਇਆ। ਥਾਈਲੈਂਡ ਉਤੇ ਪਾਕਿਸਤਾਨ ਦੀ ਜਿੱਤ ਉਸ ਵੇਲੇ ਤਕ ਏਸ਼ੀਆਈ ਖੇਡਾਂ ਦੀ ਹਾਕੀ ਦੀ ਵੱਡੀ ਤੋਂ ਵੱਡੀ ਜਿੱਤ ਸੀ। ਪਾਕਿਸਤਾਨ ਦਾ ਸੈਮੀ ਫ਼ਾਈਨਲ ਮੈਚ ਮਲਾਇਆ ਵਿਰੁੱਧ ਹੋਇਆ। ਪਾਕਿਸਤਾਨ 5-1 ਉਤੇ ਜਿੱਤ ਗਿਆ। ਇਉਂ ਛੇਵੀਂ ਵਾਰ ਭਾਰਤ ਤੇ ਪਾਕਿਸਤਾਨ ਵਿਚਕਾਰ ਫ਼ਾਈਨਲ ਮੈਚ ਖੇਡਣਾ ਨਿਸ਼ਚਿਤ ਹੋਇਆ। ਦੋਵੇਂ ਟੀਮਾਂ ਬੜੇ ਹੌਸਲੇ ਨਾਲ ਖੇਡੀਆਂ। ਖੇਡ ਦੇ 70 ਮਿੰਟ ਦੇ ਸਮੇਂ ਵਿਚ ਕੋਈ ਵੀ ਟੀਮ ਗੋਲ ਨਾ ਕਰ ਸਕੀ। ਫਿਰ ਵਾਧੂ ਸਮਾਂ ਦਿੱਤਾ ਗਿਆ। ਵਾਧੂ ਸਮੇਂ ਦੇ ਪਹਿਲੇ ਅੱਧ ਦੇ ਛੇਵੇਂ ਮਿੰਟ ਵਿਚ ਭਾਰਤ ਦੇ ਬਲਬੀਰ ਸਿੰਘ (ਰੇਲਵੇ) ਨੇ ਗੋਲ ਕਰ ਦਿੱਤਾ। ਇਉਂ ਭਾਰਤ ਨੂੰ ਏਸ਼ੀਆਈ ਖੇਡਾਂ ਦੇ ਹਾਕੀ ਟੂਰਨਾਮੈਂਟ ਵਿਚ ਪਹਿਲੀ ਜਿੱਤ ਪ੍ਰਾਪਤ ਹੋਈ। ਇਸ ਜਿੱਤ ਨਾਲ ਭਾਰਤ ਇਕ ਵਾਰ ਫਿਰ ਸੰਸਾਰ-ਜੇਤੂ ਬਣ ਗਿਆ ਕਿਉਂਕਿ ਉਸ ਨੇ ਉਲੰਪਿਕ ਤੇ ਏਸ਼ੀਆਈ ਦੋਵੇਂ ਟੂਰਨਾਮੈਂਟ ਜਿੱਤ ਲਏ ਸਨ।

ਛੇਵੀਆਂ ਏਸ਼ੀਆਈ ਖੇਡਾਂ ਦਸੰਬਰ 1970 ਵਿਚ ਫੇਰ ਬੈਂਕਾਕ ਵਿਚ ਹੀ ਹੋਈਆਂ। ਭਾਰਤ ਜੋ ਦੋ ਸਾਲ ਪਹਿਲਾਂ ਨੌਂਵੀਆਂ ਉਲੰਪਿਕ ਖੇਡਾਂ ਵਿਚ ਮੈਕਸੀਕੋ ਸੋਨੇ ਦਾ ਤਗ਼ਮਾ ਖੁਹਾ ਬੈਠਾ ਸੀ, ਇਕ ਛੋਟੀ ਉਮਰ ਦੀ ਟੀਮ ਅਤੇ ਨਵੇਂ ਕੈਪਟਨ ਦੀ ਅਗਵਾਈ ਵਿਚ ਬੈਂਕਾਕ ਗਿਆ। ਭਾਰਤ ਨੇ ਆਪਣੇ ਪੂਲ ਦੇ ਸਾਰੇ ਮੈਚ ਜਿੱਤ ਲਏ। ਭਾਰਤ ਨੇ ਸਿੰਘਾਪੁਰ ਨੂੰ 7-0, ਲੰਕਾ ਨੂੰ 6-0 ਅਤੇ ਮਲਾਇਆ ਨੂੰ 2-0 ਉਤੇ ਹਰਾਇਆ। ਪਾਕਿਸਤਾਨ ਨੇ ਜਪਾਨ ਨੂੰ 3-0 ਅਤੇ ਹਾਂਗਕਾਂਗ ਨੂੰ 10-0 ਉਤੇ ਹਰਾਇਆ। ਪਾਕਿਸਤਾਨ ਦਾ ਤੀਜਾ ਮੈਚ ਥਾਈਲੈਂਡ ਵਿਰੁੱਧ ਬਰਾਬਰ ਰਿਹਾ। ਸੈਮੀ ਫ਼ਾਈਨਲ ਵਿਚ ਭਾਰਤ ਨੇ ਜਪਾਨ ਨੂੰ 1-0 ਉਤੇ ਹਰਾਇਆ ਜਦ ਕਿ ਪਾਕਿਸਤਾਨ ਨੇ ਮਲਾਇਆ ਨੂ 5-0 ਉਤੇ। ਲਗਾਤਾਰ ਚੌਥੀ ਵਾਰ ਫ਼ਾਈਨਲ ਵਿਚ ਭਾਰਤ ਤੇ ਪਾਕਿਸਤਾਨ ਦਾ



ਬਲਬੀਰ ਸਿੰਘ

ਮੁਕਾਬਲਾ ਹੋਇਆ। ਭਾਰਤੀ ਖਿਡਾਰੀ ਬੜੀ ਤੇਜ਼ੀ ਅਤੇ ਚੁਸਤੀ ਨਾਲ ਖੇਡਣ ਲੱਗੇ। ਉਨ੍ਹਾਂ ਦੇ ਮੁਕਾਬਲੇ ਪਾਕਿਸਤਾਨੀ ਖਿਡਾਰੀ ਘਬਰਾਏ ਹੋਏ, ਸੁਸਤ ਖੜੇ। ਖੇਡ ਦੇ ਪਹਿਲੇ ਪੰਦਰਾਂ ਮਿੰਟਾਂ ਵਿਚ ਭਾਰਤ ਨੇ ਪਾਕਿਸਤਾਨ ਨੂੰ ਵਾਹਣੀਂ ਪਾਈ ਰੱਖਿਆ, ਪਰ ਭਾਰਤ ਕੋਈ ਗੋਲ ਨਾ ਕਰ ਸਕਿਆ। ਪੂਰੇ ਸਮੇਂ ਦੀ ਸੀਟੀ ਵੱਜ ਗਈ, ਪਰ ਕੋਈ ਵੀ ਟੀਮ ਗੋਲ ਨਾ ਕਰ ਸਕੀ। 15 ਮਿੰਟ ਦਾ ਵਾਧੂ ਸਮਾਂ ਦਿੱਤਾ ਗਿਆ। ਫੇਰ ਵੀ ਕਿਸੇ ਤੋਂ ਗੋਲ ਨਾ ਹੋਇਆ। ਹਾਰ ਜਿੱਤ ਦਾ ਫ਼ੈਸਲਾ ਕਰਨ ਲਈ 'ਚਾਣਚੱਕ ਮੌਤ' ਦਾ ਨਵਾਂ ਨਿਯਮ ਲਾਗੂ ਕੀਤਾ ਗਿਆ ਤੇ ਖੇਡਣ ਲਈ 15 ਮਿੰਟ ਦਾ ਹੋਰ ਸਮਾਂ ਦਿੱਤਾ ਗਿਆ। ਇਸ ਵਾਰ ਪਾਕਿਸਤਾਨ ਨੇ ਖੇਡ ਦੇ 97ਵੇਂ ਮਿੰਟ ਵਿਚ ਗੋਲ ਕਰ ਦਿੱਤਾ ਤੇ ਮੈਚ ਖ਼ਤਮ ਹੋ ਗਿਆ। ਇਉਂ ਚਹੁੰ ਏਸ਼ੀਆਈ ਖੇਡਾਂ ਵਿਚ ਤੀਜੀ ਵਾਰ ਭਾਰਤ ਸੋਨੇ ਦਾ ਤਗ਼ਮਾ ਪਾਕਿਸਤਾਨ ਕੋਲੋਂ ਹਾਰ ਗਿਆ। ਇਸ ਹਾਰ ਨਾਲ ਪਿਛਲੇ 42 ਸਾਲਾਂ ਵਿਚ ਹਾਕੀ ਦੇ ਖੇਤਰ ਵਿਚ ਭਾਰਤ ਦੀ ਸਰਦਾਰੀ ਦੂਜੀ ਵਾਰ ਮੱਧਮ ਪੈ ਗਈ।

## ਅੰਤਰ ਰਾਸ਼ਟਰੀ ਮੈਚ

ਉਲੰਪਿਕ ਖੇਡਾਂ ਵਿਚ ਭਾਗ ਲੈਣ ਤੋਂ ਪਹਿਲਾਂ ਹੀ ਭਾਰਤੀ ਹਾਕੀ ਟੀਮ ਅੰਤਰ ਰਾਸ਼ਟਰੀ ਮੈਚ ਖੇਡਣ ਲੱਗ ਪਈ ਸੀ। ਪਹਿਲੀ ਵਾਰ ਕਿਸੇ ਦੂਸਰੇ ਦੇਸ਼ ਨਾਲ ਮੈਚ ਖੇਡਣ ਅਤੇ ਦੇਸ਼ ਤੋਂ ਬਾਹਰ ਜਾਣ ਲਈ ਟੂਰ ਦਾ ਪਰਬੰਧ ਕਰਨ ਦਾ ਸਿਹਰਾ ਭਾਰਤੀ ਸੈਨਾ ਸਿਰ ਹੈ। 1926 ਦੀਆਂ ਗਰਮੀਆਂ ਦੇ ਆਰੰਭ ਵਿਚ ਇਕ ਖ਼ਾਲਸ ਭਾਰਤੀ ਟੀਮ ਦੋ ਮਹੀਨੇ ਦੇ ਦੌਰੇ 'ਤੇ ਨਿਊਜ਼ੀਲੈਂਡ ਗਈ। ਟੀਮ ਨੇ ਜੀਹਦੇ ਵਿਚ ਧਿਆਨ ਚੰਦ ਵੀ ਸੀ, 21 ਮੈਚ ਖੇਡੇ। ਇਹਨਾਂ ਵਿਚੋਂ 18 ਜਿਤੇ, 2 ਬਰਾਬਰ ਰਹੇ ਅਤੇ ਇਕ ਮੈਚ ਭਾਰਤੀ ਟੀਮ ਹਾਰ ਗਈ। ਨਿਊਜ਼ੀਲੈਂਡ ਵਿਰੁੱਧ ਤਿੰਨ ਟੈਸਟ ਮੈਚਾਂ ਦੀ ਲੜੀ ਵਿਚ ਦੋਵੇਂ ਟੀਮਾਂ ਬਰਾਬਰ ਰਹੀਆਂ। ਪਹਿਲਾ ਟੈਸਟ ਮੈਚ ਭਾਰਤੀ ਦੋ ਦੇ ਮੁਕਾਬਲੇ ਤਿੰਨ ਗੋਲਾਂ ਨਾਲ ਜਿੱਤ ਗਏ, ਦੂਜਾ ਚਾਰ ਦੇ ਮੁਕਾਬਲੇ ਤਿੰਨ ਗੋਲਾਂ ਨਾਲ ਹਾਰ ਗਏ ਅਤੇ ਤੀਜਾ ਇਕ ਇਕ ਗੋਲ 'ਤੇ ਬਰਾਬਰ ਰਿਹਾ। ਪਰੰਤੂ ਭਾਰਤੀ ਸੈਨਾ ਦੀ ਟੀਮ ਨੇ ਆਪਣੇ ਚੰਗੇ ਖੇਲ ਦਾ ਮੁਜ਼ਾਹਰਾ 192 ਗੋਲ ਕਰ ਕੇ ਕੀਤਾ ਜਦ ਕਿ ਇਸ ਦੇ ਵਿਰੁੱਧ ਕੇਵਲ 24 ਗੋਲ ਹੋਏ। ਇਹ ਟੂਰ ਬਹੁਤੇ ਲੋਕਾਂ ਨੂੰ ਇਸ ਕਰ ਕੇ ਚੇਤੇ ਹੈ ਕਿ ਇਸ ਰਾਹੀਂ ਹੀ ਦੇਸ਼ ਦਾ ਮਹਾਨ ਸੈਂਟਰ ਫ਼ਾਰਵਰਡ ਖਿਡਾਰੀ ਧਿਆਨ ਚੰਦ ਨਜ਼ਰਾਂ ਵਿਚ ਆਇਆ ਸੀ।

45 ਸਾਲ ਪਹਿਲਾਂ ਨਿਊਜ਼ੀਲੈਂਡ ਦੇ ਟੂਰ ਤੋਂ ਪਿਛੋਂ ਹੁਣ ਤਕ ਭਾਰਤੀ ਹਾਕੀ ਟੀਮਾਂ ਨੌਂ ਉਲੰਪਿਕ ਖੇਡਾਂ, ਚਾਰ ਏਸ਼ੀਆਈ ਖੇਡਾਂ ਅਤੇ ਸੱਤ ਅੰਤਰ ਰਾਸ਼ਟਰੀ ਟੂਰਨਾਮੈਂਟਾਂ ਵਿਚ ਹਿੱਸਾ ਲੈ ਚੁਕੀਆਂ ਹਨ। ਭਾਰਤੀ ਟੀਮਾਂ ਦੁਨੀਆਂ ਦੇ ਬਹੁਤ ਸਾਰੇ ਹਿੱਸਿਆਂ ਵਿਚ ਖੇਡ ਚੁਕੀਆਂ ਹਨ ਅਤੇ ਬਹੁਤ ਸਾਰੀਆਂ ਬਦੇਸ਼ੀ ਟੀਮਾਂ ਜੋ ਭਾਰਤ ਆਈਆਂ ਉਹਨਾਂ ਦੇ ਵਿਰੁੱਧ ਵੀ। ਇਨ੍ਹਾਂ ਮੈਚਾਂ ਵਿਚ ਭਾਰਤੀ ਖਿਡਾਰੀਆਂ ਨੇ ਆਪਣੀ ਖੇਡ ਦਾ ਹੁਨਰ ਵਿਖਾ ਕੇ ਇਸ ਖੇਡ ਨੂੰ ਦੁਨੀਆਂ ਦੇ ਕੋਨੇ ਕੋਨੇ ਵਿਚ ਹਰਮਨ ਪਿਆਰੀ ਬਣਾ ਦਿੱਤਾ ਹੈ। ਉਨ੍ਹਾਂ ਨੇ ਖੇਡਾਂ ਬਾਰੇ ਲਿਖਣ ਵਾਲਿਆਂ ਤੋਂ ਪਰਸੰਸਾ ਵੀ ਕਰਵਾਈ ਹੈ ਅਤੇ ਲੱਖਾਂ ਦਰਸ਼ਕਾਂ ਨੂੰ ਆਪਣੀ ਖੇਡ ਦਾ ਕਮਾਲ ਵਿਖਾ ਕੇ ਪਰਭਾਵਿਤ ਵੀ ਕੀਤਾ ਹੈ।

ਜਿਹੜੀਆਂ ਭਾਰਤੀ ਟੀਮਾਂ ਬਦੇਸਾਂ ਦੇ ਦੌਰੇ 'ਤੇ ਗਈਆਂ ਉਨ੍ਹਾਂ ਵਿਚੋਂ 1935 ਵਿਚ ਨਿਊਜ਼ੀਲੈਂਡ ਗਈ ਟੀਮ ਨੇ ਸਭ ਤੋਂ ਵਧ ਪਰਭਾਵਸ਼ਾਲੀ ਖੇਡ ਵਿਖਾਈ। ਧਿਆਨ ਚੰਦ ਦੀ ਅਗਵਾਈ ਵਿਚ ਟੀਮ ਨੇ 48 ਮੈਚ ਖੇਡ ਅਤੇ ਸਾਰੇ ਦੇ ਸਾਰੇ ਜਿੱਤ ਗਈ। ਧਿਆਨ ਚੰਦ ਦੀ ਖੇਡ ਉਸ ਵੇਲੇ ਪੂਰੇ ਜੋਬਨ 'ਤੇ ਸੀ। ਇਨ੍ਹਾਂ ਮੈਚਾਂ ਵਿਚ ਤਿੰਨ ਟੈਸਟ ਮੈਚ ਵੀ ਸਨ ਜੋ ਭਾਰਤ ਨਿਊਜ਼ੀਲੈਂਡ ਵਿਰੁੱਧ 4-2, 3-2 ਅਤੇ 7-1 ਉਤੇ ਜਿੱਤ ਗਿਆ। ਭਾਰਤੀ ਟੀਮ ਨੇ 584 ਗੋਲ ਕੀਤੇ ਜਦ ਕਿ ਇਸ ਦੇ ਵਿਰੁੱਧ ਕੇਵਲ 40 ਗੋਲ ਹੋਏ। ਇਕੱਲੇ ਧਿਆਨ ਚੰਦ ਨੇ 43 ਮੈਚਾਂ ਵਿਚ 200 ਗੋਲ ਕੀਤੇ, ਉਸ ਦੇ ਛੋਟੇ ਭਾਈ ਰੂਪ ਸਿੰਘ ਨੇ 187 ਅਤੇ ਐੱਫ਼. ਸੀ. ਵੈੱਲਜ਼ ਨੇ 112 ਗੋਲ ਕੀਤੇ।

ਭਾਰਤੀ ਟੀਮ ਦੀ ਖੇਡ-ਆਲੋਚਕਾਂ ਨੇ ਮਸਾਲੇ ਲਾ ਲਾ ਕੇ ਸਿਫ਼ਤ ਕੀਤੀ ਅਤੇ ਭਾਰਤੀ ਖਿਡਾਰੀਆਂ ਦੀ ਖੇਡ ਵੇਖਣ ਲਈ ਲੋਕਾਂ ਦੀਆਂ ਭੀੜਾਂ ਇਕੱਠੀਆਂ ਹੁੰਦੀਆਂ ਰਹੀਆਂ। ਆਸਟਰੇਲੀਆ ਦੇ ਇਕ ਪੱਤਰਕਾਰ ਨੇ ਸਿਡਨੀ ਦੇ ਇਕ ਅਖ਼ਬਾਰ ਵਿਚ ਇਉਂ ਲਿਖਿਆ :

> ਪਤਲੇ ਸਰੀਰਾਂ ਤੇ ਰਬੜ ਵਰਗੀਆਂ ਲਚਕਦਾਰ ਲੱਤਾਂ ਵਾਲੇ ਖਿਡਾਰੀ ਸਾਰੇ ਗਰਾਊਂਡ ਵਿਚ ਨੱਚਦੇ ਫਿਰਦੇ ਸਨ। ਕਾਲੇ ਪਰ ਜੋਸ਼ ਨਾਲ ਭਖਦੇ ਚਿਹਰਿਆਂ ਵਾਲੇ ਭਾਰਤੀ ਆਪਣੇ ਗੁੱਟਾਂ ਨਾਲ ਹਾਕੀ ਤੇ ਗੇਂਦ ਇਉਂ ਘੁਮਾਉਂਦੇ ਜਿਵੇਂ ਮਦਾਰੀ ਜਾਦੂ ਦੀ ਛਿਟੀ ਨੂੰ ਘੁਮਾਉਂਦੇ ਹਨ ਅਤੇ ਗੋਰੇ ਖਿਡਾਰੀ ਐਵੇਂ ਹੀ ਆਸੇ ਪਾਸੇ ਦੌੜੇ ਫਿਰਦੇ ਸਨ।



ਬੈਂਕਾਕ (1970) ਦੀਆਂ ਛੇਵੀਆਂ ਏਸ਼ੀਆਈ ਖੇਡਾਂ ਵਿਚ ਭਾਰਤ ਤੇ ਜਪਾਨ ਵਿਚਕਾਰ ਮੈਚ



ਇਹ ਕਾਲੀ ਚਮੜੀ ਵਾਲੇ ਖੇਡ ਦੇ ਸੂਰਮੇ ਗੇਂਦ ਨੂੰ ਇਉਂ ਘੁਮਾਉਂਦੇ ਨਚਾਉਂਦੇ ਸਨ ਕਿ ਕਲਪਣਾ ਵੀ ਨਹੀਂ ਸੀ ਕੀਤੀ ਜਾ ਸਕਦੀ। ਉਹ ਹਾਕੀ ਉਤੇ ਗੇਂਦ ਨੂੰ ਇਉਂ ਚੁੱਕ ਲੈਂਦੇ ਜਿਵੇਂ ਰੈਕਟ ਉਤੇ ਟੈਨਸ ਬਾਲ ਚੁੱਕ ਲਈਦੀ ਹੈ ਅਤੇ ਉਹ ਗੇਂਦ ਹਾਕੀ ਉਤੇ ਇਉਂ ਟਿਕੀ ਰਹਿੰਦੀ ਸੀ ਜਿਵੇਂ ਗੂੰਦ ਨਾਲ ਜੋੜ ਦਿੱਤੀ ਹੋਵੇ। ਉਹ ਉੱਡਦੀ ਆਉਂਦੀ ਗੇਂਦ ਨੂੰ ਇਉਂ ਰੋਕ ਲੈਂਦੇ ਸਨ ਜਿਵੇਂ ਲੈਕਰੋਸ ਦੀ ਖੇਡ ਦਾ ਖਿਡਾਰੀ ਰੋਕਦਾ ਹੈ। ਗੇਂਦ ਨੂੰ ਹੌਲੀ ਹੌਲੀ ਬੁੜ੍ਹਕਾਉਂਦਿਆਂ ਅਤੇ ਇਧਰ ਉਧਰ ਕਰਦਿਆਂ ਉਹ ਆਪਣੇ ਗੁੱਟਾਂ ਦੀ ਹਰਕਤ ਨਾਲ ਜਿਧਰ ਚਾਹੁੰਦੇ ਲੈ ਜਾ ਸਕਦੇ ਸਨ। ਇਹ ਕਮਾਲ ਦੀ ਖੇਡ ਸੀ। ਧਿਆਨ ਚੰਦ ਜੋ ਇਕਹਿਰੇ ਸਰੀਰ ਦਾ ਹੈ, ਪਰ ਬੇਹੱਦ ਚੁਸਤ ਹੈ। ਇਕ ਚੰਗੇ ਆਗੂ ਹੋਣ ਦੀਆਂ ਸਾਰੀਆਂ ਸਿਫ਼ਤਾਂ ਰਖਦਾ ਹੈ ਅਤੇ ਖੇਡ ਵਿਚ ਅੱਗੇ ਕੀ ਹੋਣਾ ਹੈ ਪਹਿਲਾਂ ਹੀ ਭਾਂਪ ਜਾਂਦਾ ਹੈ। ਉਸ ਦੀਆਂ ਅੱਖਾਂ ਬਾਜ ਵਰਗੀਆਂ ਹਨ ਅਤੇ ਦੌੜ ਹਿਰਨ ਵਰਗੀ। ਉਸ ਨੇ ਸਾਨੂੰ ਵਿਖਾਇਆ ਕਿ ਕਿਵੇਂ ਵਿਰੋਧੀ ਖਿਡਾਰੀਆਂ ਦੀ ਭੀੜ ਵਿਚੋਂ ਲੰਘ ਕੇ ਗੋਲ ਕਰੀਦਾ ਹੈ — ਦੂਰੋਂ ਟੋਲਾ ਮਾਰ ਕੇ ਨਹੀਂ ਸਗੋਂ ਗੇਂਦ ਨਾਲ ਘਚਾਨੀਆਂ ਦਿੰਦਿਆਂ ਅਤੇ ਗੇਂਦ ਦੀ ਹਾਕੀ ਨਾਲ ਹਿਫ਼ਾਜ਼ਤ ਕਰਦਿਆਂ।

ਅੰਤਰ ਰਾਸ਼ਟਰੀ ਟੂਰਨਾਮੈਂਟ ਵਿਚ ਭਾਰਤ ਦੀ ਖੇਡ ਬੜੀ ਪਰਭਾਵਸ਼ਾਲੀ ਰਹੀ ਹੈ। 1955 ਵਿਚ ਵਾਰਸਾ ਟੂਰਨਾਮੈਂਟ ਜਿਸ ਵਿਚ ਸੱਤ ਟੀਮਾਂ ਨੇ ਭਾਗ ਲਿਆ। ਭਾਰਤ ਸਾਰੇ ਮੈਚ ਬੜੇ ਆਰਾਮ ਨਾਲ ਜਿੱਤ ਕੇ ਟੂਰਨਾਮੈਂਟ ਜਿੱਤ ਗਿਆ। ਭਾਰਤ ਇਕ ਵਾਰ ਫੇਰ ਬਾਰਸੇਲੋਨਾ (ਸਪੇਨ) ਵਿਚ 1959 ਦੇ ਅੰਤਰ ਰਾਸ਼ਟਰੀ ਫ਼ੈਸਟੀਵਲ ਟੂਰਨਾਮੈਂਟ ਵਿਚ ਚੋਟੀ 'ਤੇ ਰਿਹਾ। ਬਾਅਦ ਵਿਚ ਮਿਊਨਿਖ (ਪੱਛਮੀ ਜਰਮਨੀ) ਦੇ ਅੰਤਰ ਰਾਸ਼ਟਰੀ ਫ਼ੈਸਟੀਵਲ ਟੂਰਨਾਮੈਂਟ ਵਿਚ ਭਾਰਤ ਪੰਜ ਮੈਚਾਂ ਵਿਚੋਂ ਕੇਵਲ ਦੋ ਜਿੱਤ ਸਕਿਆ, ਬਾਕੀ ਦੇ ਤਿੰਨ ਮੈਚ ਬਰਾਬਰ ਖੇਡਿਆ। ਇਥੇ ਇਹ ਗੱਲ ਵਰਣਨਯੋਗ ਹੈ ਕਿ ਪਾਕਿਸਤਾਨ ਨੇ ਇਨ੍ਹਾਂ ਟੂਰਨਾਮੈਂਟਾਂ ਵਿਚ ਹਿੱਸਾ ਨਹੀਂ ਲਿਆ।

1962 ਵਿਚ ਭਾਰਤ ਦੀ ਆਪਣੀ ਧਰਤੀ ਉਤੇ ਅਹਿਮਦਾਬਾਦ ਵਿਖੇ ਪਹਿਲਾ ਅੰਤਰ ਰਾਸ਼ਟਰੀ ਟੂਰਨਾਮੈਂਟ ਹੋਇਆ। ਭਾਰਤ ਤੋਂ ਥਿਨਾਂ 9 ਹੋਰ ਦੇਸ਼ਾਂ ਨੇ ਭਾਗ ਲਿਆ। ਟੂਰਨਾਮੈਂਟ ਲੀਗ ਆਧਾਰ 'ਤੇ ਖੇਡਿਆ ਗਿਆ। ਭਾਵ ਹਰ ਦੇਸ਼ ਦੂਜੇ ਦੇ ਵਿਰੁੱਧ ਖੇਡਿਆ। ਭਾਰਤੀ ਟੀਮ ਸਾਰੇ ਮੈਚ ਜਿੱਤ ਗਈ ਅਤੇ 18 ਪੁਆਇੰਟ ਲੈ ਕੇ ਚੋਟੀ 'ਤੇ ਰਹੀ। ਪੱਛਮੀ ਜਰਮਨੀ 14 ਪੁਆਇੰਟ ਲੈ ਕੇ ਦੂਜੇ ਨੰਬਰ 'ਤੇ ਆਇਆ ਅਤੇ ਆਸਟਰੇਲੀਆ 13 ਪੁਆਇੰਟਾਂ ਨਾਲ ਤੀਜੇ ਨੰਬਰ 'ਤੇ।

ਅਗਲਾ ਅੰਤਰ ਰਾਸ਼ਟਰੀ ਟੂਰਨਾਮੈਂਟ 1963 ਵਿਚ ਲਾਇੰਸ (ਫ਼ਰਾਂਸ) ਵਿਖੇ ਹੋਇਆ। ਇਥੇ ਵੀ ਭਾਰਤ ਜੇਤੂ ਰਿਹਾ। ਕੁੱਲ 13 ਟੀਮਾਂ ਨੇ ਭਾਗ ਲਿਆ। ਭਾਰਤ ਪਹਿਲੇ ਨੰਬਰ 'ਤੇ ਆਇਆ; ਪੱਛਮੀ ਜਰਮਨੀ ਦੂਜੇ 'ਤੇ, ਹਾਲੈਂਡ ਤੀਜੇ ਅਤੇ ਪਾਕਿਸਤਾਨ ਚੌਥੇ 'ਤੇ। ਭਾਰਤ ਪਹਿਲੇ ਮੈਚ ਵਿਚ ਪੱਛਮੀ ਜਰਮਨੀ ਵਿਰੁੱਧ ਬਰਾਬਰ ਰਿਹਾ, ਪਰ ਬਾਕੀ ਦੇ ਛੇ ਮੈਚ ਜਿੱਤ ਗਿਆ। ਇਉਂ 13 ਪੁਆਇੰਟ ਹਾਸਲ ਕੀਤੇ।

ਤਿੰਨ ਸਾਲ ਬਾਅਦ ਇਕ ਹੋਰ ਅੰਤਰ ਰਾਸ਼ਟਰੀ ਟੂਰਨਾਮੈਂਟ ਮਈ 1966 ਵਿਚ ਪੱਛਮੀ ਜਰਮਨੀ ਦੇ ਸ਼ਹਿਰ ਹੈਮਬਰਗ ਵਿਚ ਹੋਇਆ। 10 ਦੇਸ਼ਾਂ ਨੇ ਭਾਗ ਲਿਆ। ਭਾਰਤ ਜੋ ਦੋ ਸਾਲ ਪਹਿਲਾਂ ਮੁੜ ਕੇ ਪਾਕਿਸਤਾਨ ਤੋਂ ਸੋਨੇ ਦਾ ਤਗਮਾ ਜਿੱਤ ਗਿਆ ਸੀ 11 ਪੁਆਇੰਟ ਲੈ ਕੇ ਮੀਰੀ ਰਿਹਾ।

ਭਾਰਤੀ ਟੀਮ ਸੱਤ ਮੈਚਾਂ ਵਿਚੋਂ ਚਾਰ ਜਿੱਤ ਗਈ ਅਤੇ ਤਿੰਨਾਂ ਵਿਚ ਬਰਾਬਰ ਰਹੀ । ਹਾਲੈਂਡ ਤੇ ਪੱਛਮੀ ਜਰਮਨੀ ਦੂਜੇ ਨੰਬਰ ਉਤੇ, ਬੈਲਜੀਅਮ ਤੀਜੇ ਨੰਬਰ ਉਤੇ ਅਤੇ ਪਾਕਿਸਤਾਨ ਚੌਥੇ ਨੰਬਰ 'ਤੇ ਆਏ ।

ਲਗਪਗ ਇਕ ਸਾਲ ਪਿਛੋਂ ਮਈ 1967 ਵਿਚ ਭਾਰਤ ਨੇ ਮੈਡਰਿਡ (ਸਪੇਨ) ਵਿਚ ਹੋਏ ਅੰਤਰ ਰਾਸ਼ਟਰੀ ਟੂਰਨਾਮੈਂਟ ਵਿਚ ਭਾਗ ਲਿਆ । ਕੁਲ 8 ਟੀਮਾ ਸਨ ਜਿਨ੍ਹਾਂ ਵਿਚ ਪਾਕਿਸਤਾਨ ਨੇ ਹਿੱਸਾ ਨਹੀਂ ਲਿਆ । ਭਾਰਤ ਸਪੇਨ 'ਬੀ' ਦੇ ਵਿਰੁੱਧ ਬਰਾਬਰ ਰਿਹਾ, ਪਰ ਬਾਕੀ ਦੇ ਤਿੰਨ ਮੈਚ ਜਿੱਤ ਕੇ ਟੂਰਨਾਮੈਂਟ ਵਿਚ ਪਹਿਲੇ ਨੰਬਰ 'ਤੇ ਆਇਆ, ਸਪੇਨ ਦੂਜੇ ਨੰਬਰ 'ਤੇ ਅਤੇ ਗਰੇਟ ਬ੍ਰਿਟਿਨ ਤੀਜੇ ਉਤੇ।

ਅਕਤੂਬਰ 1967 ਵਿਚ ਲੰਡਨ ਵਿਚ ਹੋਏ ਪ੍ਰੀ-ਉਲਿੰਪਕ ਹਾਕੀ ਟੂਰਨਾਮੈਂਟ ਵਿਚ 12 ਟੀਮਾਂ ਨੇ ਭਾਗ ਲਿਆ ਜਿਨ੍ਹਾਂ ਵਿਚ ਭਾਰਤ ਵੀ ਸੀ । ਇਹ ਟੂਰਨਾਮੈਂਟ ਇਤਿਹਾਸਕ ਮਹੱਤਤਾ ਰੱਖਦਾ ਹੈ ਕਿਉਂਕਿ ਇਹ ਇੰਗਲੈਂਡ ਦੇ ਦੋ ਮਸ਼ਹੂਰ ਕ੍ਰਿਕਟ ਗਰਾਊਂਡਾਂ ਲਾਰਡਜ਼ ਅਤੇ



ਓਵਲ ਉਤੇ ਖੇਡਿਆ ਗਿਆ। ਇਹ ਪਹਿਲਾ ਮੌਕਾ ਸੀ ਕਿ ਇਹ ਮੈਦਾਨ ਕ੍ਰਿਕਟ ਤੋਂ ਬਿਨਾਂ ਕਿਸੇ ਹੋਰ ਖੇਡ ਲਈ ਵਰਤੇ ਗਏ। ਭਾਰਤ ਬਰਤਾਨੀਆਂ ਨੂੰ 3-2 ਗੋਲਾਂ ਉਤੇ ਜਿੱਤ ਗਿਆ ਜਦ ਕਿ ਬਰਤਾਨੀਆਂ ਨੇ ਪਹਿਲਾਂ 2 ਗੋਲ ਕਰ ਦਿਤੇ ਸਨ। ਫ਼ਰਾਂਸ ਵਿਰੁੱਧ 1-1 'ਤੇ ਬਰਾਬਰ ਰਹਿਣ ਪਿਛੋਂ ਭਾਰਤੀ ਬਾਕੀ ਤਿੰਨੇ ਮੈਚ ਜਿੱਤ ਗਏ। ਟੂਰਨਾਮੈਂਟ ਦੇ ਅਖ਼ੀਰਲੇ ਮੈਚ ਵਿਚ ਭਾਰਤ ਪਾਕਿਸਤਾਨ ਤੋਂ 1-0 ਉਤੇ ਹਾਰ ਗਿਆ ਤੇ ਟੂਰਨਾਮੈਂਟ ਵਿਚ ਦੂਜੇ ਨੰਬਰ 'ਤੇ ਰਿਹਾ। ਭਾਰਤ ਅਤੇ ਨਿਊਜ਼ੀਲੈਂਡ ਦੇ 7-7 ਪੁਆਇੰਟ ਬਣੇ ਜਦ ਕਿ ਪੱਛਮੀ ਜਰਮਨੀ 9 ਪੁਆਇੰਟਾਂ ਨਾਲ ਅੱਵਲ ਰਿਹਾ। ਪਾਕਿਸਤਾਨ ਅਤੇ ਪੂਰਬੀ ਜਰਮਨੀ 6-6 ਪੁਆਇੰਟ ਲੈ ਕੇ ਤੀਜੇ ਨੰਬਰ 'ਤੇ ਰਹੇ।

ਪਿਛਲਾ ਅੰਤਰ ਰਾਸ਼ਟਰੀ ਟੂਰਨਾਮੈਂਟ ਫੇਰ ਭਾਰਤ ਵਿਚ ਜਨਵਰੀ 1970 ਨੂੰ ਬੰਬਈ ਵਿਚ ਹੋਇਆ। ਇਸ ਟੂਰਨਾਮੈਂਟ ਵਿਚ ਉਲਿੰਪਕ ਸੋਨੇ ਦਾ ਤਗ਼ਮਾ ਜਿੱਤਣ ਵਾਲੇ ਪਾਕਿਸਤਾਨ, ਚਾਂਦੀ ਦਾ ਤਗਮਾ ਜਿੱਤਣ ਵਾਲੇ ਆਸਟਰੇਲੀਆ, ਪੂਰਬੀ ਜਰਮਨੀ ਤੇ ਬਰਤਾਨੀਆ ਨੇ ਭਾਗ ਨਾ ਲਿਆ। ਭਾਰਤ ਨੇ ਆਪਣੀਆਂ ਦੋ ਟੀਮਾਂ 'ਡਾਰਕ ਬਲਿਊਜ਼' ਤੇ 'ਲਾਈਟ ਬਲਿਊਜ਼' ਟੂਰਨਾਮੈਂਟ ਵਿਚ ਸ਼ਾਮਲ ਕੀਤੀਆਂ। ਦੋਵੇਂ ਭਾਰਤੀ ਟੀਮਾਂ ਆਪੋ ਆਪਣੇ ਗਰੁਪ ਵਿਚ ਲੀਗ ਦੇ ਮੈਚ ਖੇਡ ਕੇ ਚੋਟੀ 'ਤੇ ਰਹੀਆਂ। ਸੈਮੀ ਫ਼ਾਈਨਲ ਮੈਚ ਵਿਚ ਭਾਰਤ ਦੀ 'ਡਾਰਕ ਬਲਿਊਜ਼' ਟੀਮ ਹਾਲੈਂਡ ਵਿਰੁੱਧ ਬਰਾਬਰ ਖੇਡੀ ਅਤੇ ਪੱਛਮੀ ਜਰਮਨੀ ਨੇ ਲਾਈਟ ਬਲਿਊਜ਼ ਨੂੰ ਇਕ ਗੋਲ ਉਤੇ ਹਰਾ ਦਿੱਤਾ। ਹਾਲੈਂਡ ਟਾਸ ਰਾਹੀਂ ਫ਼ਾਈਨਲ ਵਿਚ ਪਹੁੰਚ ਗਿਆ। ਇਉਂ ਦੋਵੇਂ ਭਾਰਤੀ ਟੀਮਾਂ ਤੀਜਾ ਸਥਾਨ ਹਾਸਲ ਕਰਨ ਲਈ ਆਪਸ ਵਿਚ ਖੇਡੀਆਂ। ਪੱਛਮੀ ਜਰਮਨੀ ਪਹਿਲੇ ਨੰਬਰ 'ਤੇ ਆਇਆ, ਹਾਲੈਂਡ ਦੂਜੇ ਨੰਬਰ 'ਤੇ ਅਤੇ ਭਾਰਤ ਦੀ 'ਡਾਰਕ ਬਲਿਊਜ਼' ਟੀਮ ਤੀਜੇ ਨੰਬਰ 'ਤੇ ਆਈ।

ਜਦੋਂ ਦਾ ਭਾਰਤ ਸੰਸਾਰ ਦੇ ਹਾਕੀ ਅਖਾੜੇ ਵਿਚ ਉਤਰਿਆ ਹੈ ਇਸ ਨੇ ਕਈਆਂ ਵਿਦੇਸ਼ੀ ਟੀਮਾਂ ਨੂੰ ਦੇਸ਼ ਵਿਚ ਨਿਮੰਤ੍ਰਿਤ ਕੀਤਾ ਹੈ। ਇਨ੍ਹਾਂ ਵਿਚੋਂ ਪਹਿਲੀ ਟੀਮ ਅਫ਼ਗ਼ਾਨਸਤਾਨ ਦੀ ਸੀ ਜਿਹੜੀ 1934 ਵਿਚ ਨਵੀਂ ਦਿੱਲੀ ਪਹਿਲੀਆਂ ਪੱਛਮੀ-ਏਸ਼ੀਆਈ ਖੇਡਾਂ ਵਿਚ ਹਿੱਸਾ ਲੈਣ ਵਿਦੇਸ਼ ਤੋਂ ਆਈ।

ਵਿਦੇਸ਼ ਤੋਂ ਆਉਣ ਵਾਲੀ ਇਹ ਇਕੋ ਇਕ ਹਾਕੀ ਟੀਮ ਸੀ। ਹਾਕੀ ਟੂਰਨਾਮੈਂਟ ਦਾ ਇਕੋ ਇਕ ਮੈਚ ਭਾਰਤ 5-0 ਉੱਤੇ ਜਿੱਤ ਗਿਆ। ਇਸ ਤੋਂ ਪਿਛੋਂ ਨਿਊਜ਼ੀਲੈਂਡ, ਜਪਾਨ, ਬਰਤਾਨੀਆਂ, ਪੂਰਬੀ ਜਰਮਨੀ, ਕੀਨੀਆ, ਮਲਾਇਆ, ਫਰਾਂਸ ਅਤੇ ਹਾਲੈਂਡ ਦੀਆਂ ਟੀਮਾਂ ਭਾਰਤ ਵਿਚ ਆ ਚੁੱਕੀਆਂ ਹਨ।

## ਰਾਸ਼ਟਰੀ ਟੂਰਨਾਮੈਂਟ

1895 ਵਿਚ ਕਲਕੱਤੇ ਬਾਈਟਨ ਕੱਪ ਹਾਕੀ ਟੂਰਨਾਮੈਂਟ ਨਾਲ ਭਾਰਤ ਵਿਚ ਹਾਕੀ ਦਾ ਮੁਕਾਬਲਾ ਸ਼ੁਰੂ ਹੋਇਆ । ਇਹ ਕੱਪ ਭਾਰਤੀ ਹਾਕੀ ਦੀ ਸਰਦਾਰੀ ਦਾ ਤਗ਼ਮਾ ਹੈ । ਪਹਿਲੀ ਵਾਰ ਇਹ ਕੱਪ ਕਲਕੱਤੇ ਦੀ ਨਵਲ ਵਲੰਟੀਅਰਜ਼ ਅਥਲੈਟਿਕ ਕਲੱਬ ਨੇ ਜਿੱਤਿਆ ਜਿਸ ਦਾ ਨਾਂ ਬਾਅਦ ਵਿਚ ਰੇਂਜਰਜ਼ ਕਲੱਬ ਪੈ ਗਿਆ ।

ਬਾਈਟਨ ਕੱਪ ਟੂਰਨਾਮੈਂਟ ਦੇ ਸ਼ੁਰੂ ਹੋਣ ਤੋਂ ਇਕ ਸਾਲ ਪਿਛੋਂ ਬੰਬਈ ਵਿਚ ਵੀ ਰਾਸ਼ਟਰੀ ਪੱਧਰ ਦਾ ਹਾਕੀ ਟੂਰਨਾਮੈਂਟ ਸ਼ੁਰੂ ਹੋਇਆ । ਟੂਰਨਾਮੈਂਟ ਲਈ ਬੋਹਰਾ ਮੁਸਲਮਾਨਾਂ ਦੇ ਧਾਰਮਕ ਮੁਖੀ ਅਤੇ ਦੁਨੀਆਂ ਦੇ ਉੱਘੇ ਅਮੀਰ ਆਦਮੀ ਆਗ਼ਾ ਖ਼ਾਂ ਨੇ ਟਰਾਫ਼ੀ ਭੇਟ ਕੀਤੀ । ਟੂਰਨਾਮੈਂਟ ਦਾ ਨਾਂ ਵੀ ਆਗ਼ਾ ਖ਼ਾਂ ਦੇ ਨਾਂ 'ਤੇ ਰੱਖਿਆ ਗਿਆ । ਪਹਿਲੀ ਟਰਾਫ਼ੀ ਚੇਸ਼ਾਇਰ ਰਜਮੈਂਟ ਨੇ ਲਗਾਤਾਰ ਤਿੰਨ ਸਾਲ ਟੂਰਨਾਮੈਂਟ ਜਿੱਤਣ ਪਿਛੋਂ 1912 ਵਿਚ ਆਪਣੇ ਕਬਜ਼ੇ ਵਿਚ ਕਰ ਲਈ । ਇਸ ਪਿਛੋਂ ਆਗ਼ਾ ਖ਼ਾਂ ਨੇ ਇਕ ਨਵੀਂ ਟਰਾਫ਼ੀ ਭੇਟ ਕੀਤੀ ਜਿਸ ਨੂੰ ਅਜੇ ਤਕ ਕੋਈ ਵੀ ਆਪਣੇ ਕਬਜ਼ੇ ਵਿਚ ਨਹੀਂ ਕਰ ਸਕਿਆ ।

ਕੁਝ ਹੀ ਸਾਲਾਂ ਵਿਚ ਕਈ ਹੋਰ ਰਾਸ਼ਟਰੀ ਪੱਧਰ ਦੇ ਟੂਰਨਾਮੈਂਟ ਸ਼ੁਰੂ ਹੋ ਗਏ। ਇਹਨਾਂ ਟੂਰਨਾਮੈਂਟਾਂ ਵਿਚ ਦੇਸ਼ ਦੀਆਂ ਵਧੀਆ ਟੀਮਾਂ ਭਾਗ ਲੈਣ ਲੱਗੀਆਂ। ਵਧੇਰੇ ਮਸ਼ਹੂਰ ਟੂਰਨਾਮੈਂਟਾਂ ਵਿਚ ਭੂਪਾਲ ਦਾ ਉਬੈਦੁੱਲਾ ਖ਼ਾਂ ਗੋਲਡ ਕੱਪ ਟੂਰਨਾਮੈਂਟ ਵਿਸ਼ੇਸ਼ ਸਥਾਨ ਰੱਖਦਾ ਹੈ। ਭੂਪਾਲ ਦੀ ਸ਼ਾਹੀ ਰਿਆਸਤ ਨੇ ਹਾਕੀ ਨੂੰ ਦੇਸ਼ ਵਿਚ ਹਰਮਨ ਪਿਆਰੀ ਬਣਾਉਣ ਵਿਚ ਬੜਾ ਅਹਿਮ ਰੋਲ ਅਦਾ ਕੀਤਾ ਹੈ। ਭੂਪਾਲ ਦੇ ਪਹਿਲੇ ਨਵਾਬ ਪੋਲੋ ਦੇ ਬੜੇ ਮਸ਼ਹੂਰ ਖਿਡਾਰੀ ਸਨ ਅਤੇ ਹਾਕੀ ਦੇ ਚੰਗੇ ਸਰਪ੍ਰਸਤ। 1909 ਵਿਚ ਹਿੰਦੁਸਤਾਨੀ ਰਿਆਸਤੀ ਫ਼ੌਜਾਂ ਦੀਆਂ ਟੀਮਾਂ ਵਿਚਕਾਰ ਭੂਪਾਲ ਵਿਖੇ ਹਾਕੀ ਟੂਰਨਾਮੈਂਟ ਹੋਇਆ। 1916 ਵਿਚ ਸਰਬ ਭਾਰਤੀ ਇਕਤਦਾਰ ਸਿਲਵਰ ਕੱਪ ਟੂਰਨਾਮੈਂਟ ਭੂਪਾਲ ਵਿਚ ਸ਼ੁਰੂ ਹੋਇਆ। ਇਹ ਟੂਰਨਾਮੈਂਟ 1929 ਤਕ ਚਲਿਆ। ਦੋ ਸਾਲ ਪਿਛੋਂ ਉਬੈਦਉੱਲਾ ਖ਼ਾਂ ਗੋਲਡ ਕੱਪ ਟੂਰਨਾਮੈਂਟ ਸ਼ੁਰੂ ਹੋਇਆ ਜੋ ਦੇਸ਼ ਦੇ ਪਰਸਿਧ ਟੂਰਨਾਮੈਂਟਾਂ ਵਿਚ ਗਿਣਿਆ ਜਾਂਦਾ ਹੈ ਤੇ ਹੁਣ ਤਕ ਚਲ ਰਿਹਾ ਹੈ।





ਓਲੰਪਿਕ ਤੋਂ ਪਹਿਲੇ ਅਜ਼ਮਾਇਸ਼



ਇਕ ਹੋਰ ਰਾਸ਼ਟਰੀ ਪੱਧਰ ਦਾ ਟੂਰਨਾਮੈਂਟ ਦਸੰਬਰ 1964 ਤੋਂ ਦਿੱਲੀ ਵਿਚ ਸ਼ੁਰੂ ਹੋਇਆ ਹੈ । ਇਸ ਦਾ ਨਾਂ ਹੈ ਸਰਬ ਭਾਰਤੀ ਜਵਾਹਰ ਲਾਲ ਨਹਿਰੂ ਹਾਕੀ ਟੂਰਨਾਮੈਂਟ । ਇਸ ਟੂਰਨਾਮੈਂਟ ਵਿਚ ਦੇਸ਼ ਦੀਆਂ ਸਭ ਤੋਂ ਵਧੀਆ ਟੀਮਾਂ ਭਾਗ ਲੈਂਦੀਆਂ ਹਨ ਅਤੇ ਇਹ ਦੇਸ਼ ਦੇ ਉੱਘੇ ਟੂਰਨਾਮੈਂਟਾਂ ਵਿਚੋਂ ਇਕ ਹੈ । ਇਕ ਹੋਰ ਮਹੱਤਵਪੂਰਣ ਟੂਰਨਾਮੈਂਟ ਰਾਜਸਥਾਨ ਵਿਚ ਕੋਟਾ ਦਾ ਡੀ. ਸੀ. ਐੱਮ ਟੂਰਨਾਮੈਂਟ ਹੈ। ਪਹਿਲਾਂ ਇਹ ਦਿੱਲੀ ਵਿਚ ਸ਼ੁਰੂ ਹੋਇਆ ਸੀ, ਪਰ ਹੁਣ ਕੋਟੇ ਦੇ ਸਨਅਤੀ ਸ਼ਹਿਰ ਵਿਚ ਹੁੰਦਾ ਹੈ। ਜਦੋਂ ਤੋਂ ਇਹ ਕੋਟੇ ਵਿਚ ਹੋਣ ਲੱਗਾ ਹੈ ਇਸ ਦਾ ਮਹੱਤਵ ਵਧ ਗਿਆ ਹੈ ਅਤੇ ਇਹ ਦੇਸ਼ ਦੇ ਪਰਸਿਧ ਟੂਰਨਾਮੈਂਟਾਂ ਵਿਚ ਥਾਂ ਬਣਾਉਂਦਾ ਜਾ ਰਿਹਾ ਹੈ । (ਇਨ੍ਹਾਂ ਰਾਸ਼ਟਰੀ ਟੂਰਨਾਮੈਂਟਾਂ, ਜਿਨ੍ਹਾਂ ਵਿਚ ਕਲੱਬਾਂ, ਯੂਨੀਵਰਸਿਟੀਆਂ, ਕਾਲਜਾਂ, ਸਕੂਲਾਂ ਤੇ ਸੰਸਥਾਵਾਂ ਦੀਆਂ ਟੀਮਾਂ ਭਾਗ ਲੈ ਸਕਦੀਆਂ ਹਨ, ਤੋਂ ਬਿਨਾਂ ਸਾਲਾਨਾ ਰਾਸ਼ਟਰੀ ਚੈਂਪੀਅਨਸ਼ਿਪ ਦਾ ਟੂਰਨਾਮੈਂਟ ਹੁੰਦਾ ਹੈ । ਰਾਸ਼ਟਰੀ ਚੈਂਪੀਅਨਸ਼ਿਪ ਦਾ ਟੂਰਨਾਮੈਂਟ ਹਰ ਸਾਲ ਦੇਸ਼ ਦੇ ਵੱਖ ਵੱਖ ਸ਼ਹਿਰਾਂ ਵਿਚ ਹੁੰਦਾ ਹੈ ਅਤੇ ਇਸ ਵਿਚ ਕੇਵਲ ਪਰਾਂਤਾਂ ਦੀਆਂ ਅਤੇ ਰੇਲਵੇ ਤੇ ਸੈਨਾ ਦੀਆਂ ਟੀਮਾਂ ਹੀ ਭਾਗ ਲੈ ਸਕਦੀਆਂ ਹਨ । ਭਾਵੇਂ ਇਹ ਟੂਰਨਾਮੈਂਟ ਕੇਵਲ 43 ਸਾਲ ਹੀ ਪਹਿਲਾਂ ਸ਼ੁਰੂ ਹੋਇਆ ਹੈ, ਪਰ ਫੇਰ ਵੀ ਇਹ ਦੇਸ਼ ਦੇ ਵਧੀਆ ਖਿਡਾਰੀਆਂ ਨੂੰ ਖਿਚਦਾ ਹੈ ਅਤੇ ਰਾਸ਼ਟਰੀ ਟੀਮ ਚੁਣਨ ਵਿਚ ਸਹਾਇਕ ਬਣਦਾ ਹੈ ।

ਭਾਵੇਂ ਅੰਗਰੇਜ਼ਾਂ ਨੇ ਭਾਰਤ ਵਿਚ ਹਾਕੀ ਦੀ ਖੇਡ ਸ਼ੁਰੂ ਕੀਤੀ, ਪਰ ਸ਼ੁਰੂ ਹੋਣ ਪਿਛੋਂ ਭਾਰਤੀਆਂ ਨੇ ਇਸ ਖੇਡ ਨੂੰ ਆਪਣੀ ਹੀ ਬਣਾ ਲਿਆ ਅਤੇ ਖੇਡ ਦੀ ਤਕਨੀਕ ਵਿਚ ਇਕ ਇਨਕਲਾਬ ਹੀ ਲੈ ਆਂਦਾ। ਹਾਕੀ ਦੀ ਖੇਡ ਨੂੰ ਦਿਮਾਗ ਦੀ ਖੇਡ ਬਣਾ ਕੇ ਆਪਣੀ ਫੁਰਤੀ ਅਤੇ ਚੁਸਤੀ ਨਾਲ, ਛੋਟੇ ਛੋਟੇ ਪਾਸਾਂ ਤੇ ਗੇਂਦ ਨੂੰ ਕਾਬੂ ਵਿਚ ਰੱਖਣ ਨਾਲ ਭਾਰਤੀ ਹਾਕੀ ਟੀਮ ਇਕ ਉਲੰਪਿਕ ਤੋਂ ਬਾਅਦ ਦੂਜੀ ਉਲੰਪਿਕ ਜਿੱਤਦੀ ਗਈ। ਭਾਰਤੀਆਂ ਨੇ ਇਸ ਖੇਡ ਵਿਚ ਨਿਰੀ ਸ਼ੋਭਾ ਹੀ ਨਹੀਂ ਖੱਟੀ ਸਗੋਂ ਦੁਨੀਆਂ ਦੇ ਖੇਡ-ਅਖਾੜੇ ਵਿਚ ਹਰੇਕ ਭਾਰਤੀ ਦਾ ਸਿਰ ਉੱਚਾ ਕੀਤਾ ਹੈ।

